# ਮੰਚਣ

ਪੁਸਤਕ ਲੜੀ ਨੰ: 16

ਆਨਰੇਰੀ ਸੰਪਾਦਕ: ਆਤਮਜੀਤ ਅਤੇ ਸਤੀਸ਼ ਕੁਮਾਰ ਵਰਮਾ
ਸਹਿਯੋਗ: ਬ. ਸ. ਰਤਨ ਅਤੇ ਬੀ. ਪੀ. ਸਿੰਘ

# ਜਿਉਣ



ਕਪੂਰ ਸਿੰਘ ਘੁੰਮਣ



ਪੰਜਾਬੀ ਨਾਟਕ-ਥੀਏਟਰ ਦੀ ਪੁਸਤਕ-ਲੜੀ ਨੰ: 16
ਮੰਚਣ ਆਰਟਸ ਐਂਡ ਰੀਸਰਚ ਸੈਂਟਰ (ਰਜਿ.) ਵਲੋਂ ਪ੍ਰਕਾਸ਼ਿਤ
ਆਨਰੇਰੀ ਸੰਪਾਦਕ : ਆਤਮਜੀਤ ਅਤੇ ਸਤੀਸ਼ ਕੁਮਾਰ ਵਰਮਾ
ਸਹਿਯੋਗ : ਬ. ਸ. ਰਤਨ ਅਤੇ ਬੀ. ਪੀ. ਸਿੰਘ
ਲੋਕ ਸੰਪਰਕ : ਮਦਨ ਗਰਗ
**225, ਫੇਜ਼-6, ਮੋਹਾਲੀ-160055 (ਪੰਜਾਬ)**

---

## ਇਸ ਅੰਕ ਦੇ ਲੇਖਕ


ਪਾਲੀ ਭੁਪਿੰਦਰ ਸਿੰਘ, 256, ਬਿਸਨੰਦੀ ਬਾਜ਼ਾਰ, ਜੈਤੋ (ਫਰੀਦਕੋਟ)

ਰੇਸ਼ਮ ਸਿੰਘ, ਲੋਕ ਕਲਾ ਮੰਚ, ਮੁੱਲਾਂਪੁਰ (ਲੁਧਿਆਣਾ)-141101

ਡਾ. ਜਸਬੀਰ ਸਿੰਘ ਆਹਲੂਵਾਲੀਆ, 1607, 33-ਡੀ, ਚੰਡੀਗੜ੍ਹ

ਡਾ. ਤੇਜਵੰਤ ਸਿੰਘ ਗਿੱਲ, ਅੰਗਰੇਜ਼ੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਡਾ. ਕਮਲੇਸ਼ ਉੱਪਲ, ਮੁਖੀ, ਥੀਏਟਰ ਅਤੇ ਟੈਲੀਵਿਯਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਡਾ. ਸਬਿੰਦਰਜੀਤ ਸਾਗਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਡਾ. ਮਨਜੀਤਪਾਲ ਕੌਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਗੁਲਵਿੰਦਰ ਕੌਰ, ਐਚ. ਐਲ.-118, ਫੇਜ਼ 3, ਮੁਹਾਲੀ

ਡਾ. ਸੁਤਿੰਦਰ ਸਿੰਘ ਨੂਰ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਦਿੱਲੀ

ਰ. ਮ. ਸ਼ਰਮਾ, 59–ਐਫ, ਸ਼ਹੀਦ ਭਗਤ ਸਿੰਘ ਹੋਸਟਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦਲਜੀਤ ਸ਼ਾਹੀ, ਪਿੰਡ ਛੋਟਾ ਸਮਰਾਲਾ, ਡਾਕਖਾਨਾ ਤੇ ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ

ਦੇਸ਼ ਬੰਧੂ ਸ਼ੁਕਲਾ, 61-ਏ, ਕਸਤੂਰਬਾ ਨਗਰ, ਭੋਪਾਲ

ਪਵਨਦੀਪ, ਵਿਦਿਆਰਥੀ, ਥੀਏਟਰ ਅਤੇ ਟੈਲੀਵਿਯਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦਲਵੀਰ ਗਿੱਲ, ਵਿਦਿਆਰਥੀ, ਥੀਏਟਰ ਅਤੇ ਟੈਲੀਵਿਯਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ


## ਸੰਪਾਦਕੀ ਮੰਡਲ




'ਮੰਚਣ' ਦੇ ਅੰਕ ਨਾ ਤਾਂ ਮੁਫ਼ਤ ਭੇਜੇ ਜਾਂਦੇ ਹਨ ਤੇ ਨਾ ਹੀ ਕਿਸੇ ਸਟਾਲ ਤੇ ਮਿਲਦੇ ਹਨ।





### ਸੰਗੀਤ ਨਾਟਕ ਅਕਾਦਮੀ ਦਾ ਰੰਗਮੰਚ ਮੇਲਾ

ਭਾਰਤੀ ਸੰਗੀਤ ਨਾਟਕ ਅਕਾਦਮੀ ਇਸ ਗੱਲੋਂ ਸਾਡੇ ਧੰਨਵਾਦ ਦੀ ਪਾਤਰ ਹੈ ਕਿ ਇਸ ਨੇ ਐਤਕਾਂ ਉਪਰੋਕਤ ਮੇਲੇ ਲਈ ਚੰਡੀਗੜ੍ਹ ਨੂੰ ਚੁਣਿਆ ਅਤੇ ਪੰਜਾਬੀਆਂ ਨੂੰ ਇਕੋ ਸਮੇਂ 6 ਵੱਖ-ਵੱਖ ਖੇਤਰਾਂ ਦੇ ਨਾਟਕਾਂ ਦੀਆਂ ਪੇਸ਼ਕਾਰੀਆਂ ਨੂੰ ਵੇਖਣ ਦਾ ਮੌਕਾ ਦਿੱਤਾ। ਅਕਾਦਮੀ ਦੇ ਇਸ ਮੇਲੇ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਪਹਿਲੀ ਵਾਰ ਕਿਸੇ ਪੰਜਾਬੀ ਨਾਟਕ ਨੂੰ ਇਸ ਮੇਲੇ ਲਈ ਚੁਣਿਆ ਗਿਆ। ਇਹ ਇਕ ਮੁਬਾਰਕ ਕਦਮ ਹੈ ਪਰੰਤੂ ਪੰਜਾਬੀ ਰੰਗਮੰਚ ਦੀ ਮੌਜੂਦਾ ਸਥਿਤੀ ਨੂੰ ਵੇਖਦੇ ਹੋਏ ਪੰਜਾਬੀ ਨੂੰ ਵਧੇਰੇ ਨਾਟਕ ਇਸ ਮੇਲੇ ਵਿਚ ਹੋਣੇ ਚਾਹੀਦੇ ਸਨ। ਅਕਾਦਮੀ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਦੂਰ-ਦਰਾਜ਼ ਦੇ ਇਲਾਕਿਆਂ ਦੇ ਨਾਟਕਾਂ ਨੂੰ ਇਸ ਮੇਲੇ ਰਾਹੀਂ ਪੇਸ਼ ਕਰਵਾ ਕੇ ਇਕ ਮੰਚ ਪ੍ਰਦਾਨ ਕਰਨ ਦਾ ਉੱਦਮ ਕੀਤਾ ਗਿਆ ਪਰ ਇਸ ਦਾ ਇਕ ਵੱਡਾ ਸੰਕਟ ਇਹ ਬਣਿਆ ਕਿ ਕਈ ਅਜਿਹੇ ਖਿੱਤੇ ਹਨ ਜਿੱਥੇ ਰੰਗਮੰਚ ਹਾਲੇ ਬਿਲਕੁਲ ਆਰੰਭਕ ਪੜਾਅ ਤੇ ਹੈ। ਉਥੋਂ ਦੇ ਨਾਟਕ ਦੇ 'ਆਰੰਭਕ ਵਿਕਾਸ' ਵਾਸਤੇ ਕੋਈ ਸਾਧਾਰਣ ਪਲੇਟਫਾਰਮ ਹੋ ਸਕਦਾ ਸੀ। ਅਜਿਹੇ ਮੇਲੇ ਵਿਚ ਉਸ ਨੂੰ ਪੇਸ਼ ਕਰਕੇ ਦਰਸ਼ਕਾਂ ਅਤੇ ਪੇਸ਼ਕਾਰਾਂ, ਦੋਹਾਂ ਲਈ ਸੰਕਟ ਵਾਲੀ ਸਥਿਤੀ ਬਣਦੀ ਹੈ। ਮੇਲੇ ਦੇ ਚੌਥੇ ਦਿਨ ਸਿੱਕਮ ਦੇ ਨਾਟਕ 'ਭੂਮਰੂ ਦੀ ਪੇਸ਼ਕਾਰੀ' ਨੂੰ ਉਪਰੋਕਤ ਸੰਕਟ ਦਾ ਸਾਹਮਣਾ ਕਰਨਾ ਪਿਆ।

ਤੀਜਾ ਮਸਲਾ ਇਥੋਂ ਉਭਰਦਾ ਹੈ ਕਿ ਅਕਾਦਮੀ ਨਾਟਕ ਦੀ ਪੇਸ਼ਕਾਰੀ ਲਈ ਕਿਸੇ ਇਕ ਸ਼ੈਲੀ ਦਾ ਬੰਧਨ ਲਾ ਦਿੰਦੀ ਹੈ ਜਿਸ ਕਾਰਨ ਉਹ ਸ਼ੈਲੀ ਜਾਂ ਸਟਾਈਲ ਨਾਟਕ ਦੇ ਵਿਸ਼ੇ ਦੇ ਨਿਭਾਅ ਨੂੰ ਇਕ ਖਾਸ ਪੈਟਰਨ ਵਿਚ ਸੀਮਤ ਕਰ ਦਿੰਦਾ ਹੈ। ਪ੍ਰਸਤੁਤੀ ਦੀ ਸ਼ੈਲੀ ਨਾਲ ਨਾਟਕ ਦੇ ਵਿਸ਼ੇ ਦਾ ਬੱਝਣਾ ਲਾਜ਼ਮੀ ਹੈ। ਇਸ ਤਰ੍ਹਾਂ ਅਕਾਦਮੀ ਰੰਗ-ਕਰਮ ਨੂੰ ਆਜ਼ਾਦੀ ਦੇਣ ਤੋਂ ਕਤਰਾ ਰਹੀ ਹੈ ਅਤੇ ਪਰੋਖ ਰੂਪ ਵਿਚ ਇਹ ਇਕ ਨਾਟ-ਵਿਰੋਧੀ ਕਰਮ ਬਣਦਾ ਜਾਪਦਾ ਹੈ। ਅਸੀਂ ਕਿਸੇ ਸ਼ੈਲੀ ਦਾ ਵਿਰੋਧ ਨਹੀਂ ਕਰ ਰਹੇ। ਸਾਡਾ ਵਿਰੋਧ ਤਾਂ ਸ਼ੈਲੀ ਦੇ ਪਰੰਪਰਾਗਤ ਰੂਪ ਨੂੰ ਲਾਜ਼ਮੀ ਤੌਰ ਤੇ ਅਪਨਾਉਣ ਦੀ ਸ਼ਰਤ ਉਤੇ ਹੈ। ਮੇਲੇ ਦੇ ਦੂਜੇ ਨਾਟਕ 'ਵੀਰਗਤੀ' ਦੀ ਨਿਰਣਾਇਕਾਂ ਵੱਲੋਂ ਇਸੇ ਕਾਰਨ ਸ਼ਹਾਦਤ ਹੋਈ ਜਾਪਦੀ

ਹੈ, ਹਾਲਾਂਕਿ ਉਸ ਨਾਟਕ ਨੇ ਮੌਲਿਕ ਸਿਰਜਨਾਤਮਿਕਤਾ ਦਾ ਜਿੰਨਾ ਪਰਿਚਯ ਦਿਤਾ, ਉਹ ਥੀਏਟਰੀ ਦ੍ਰਿਸ਼ਟੀ ਤੋਂ ਬਹੁਤ ਮਹੱਤਵ ਵਾਲਾ ਸੀ।

ਕੁੱਲ ਮਿਲਾ ਕੇ ਇਹ ਲਿਖਣਾ ਉਚਿਤ ਹੈ ਕਿ ਇਸ ਮੇਲੇ ਨੇ ਜਿਥੇ ਇਕ ਪਾਸੇ ਸਾਨੂੰ ਪੰਜਾਬ ਤੋਂ ਬਾਹਰ ਆਸੇ-ਪਾਸੇ ਹੋ ਰਹੇ ਨਾਟਕ ਨਾਲ ਪਛਾਣ ਕਰਵਾਈ ਹੈ ਉਥੇ ਸਾਨੂੰ ਆਪਣੇ ਨਾਟਕ ਅਤੇ ਰੰਗਮੰਚ ਪ੍ਰਤੀ ਵਧੇਰੇ ਸੁਚੇਤ ਹੋਣ ਦਾ ਅਵਸਰ ਵੀ ਪ੍ਰਦਾਨ ਕੀਤਾ ਹੈ। ਜੇ ਬਾਹਰਲਾ ਥੀਏਟਰ ਇਸ ਸਮੇਂ ਹਿੰਦੁਸਤਾਨ ਦਾ ਪ੍ਰਤੀਨਿਧ ਥੀਏਟਰ ਸਮਝਿਆ ਜਾਵੇ ਤਾਂ ਪੰਜਾਬੀ ਥੀਏਟਰ ਦੀ ਸਥਿਤੀ ਕਿਸੇ ਵੀ ਤਰ੍ਹਾਂ ਚਿੰਤਾਜਨਕ ਨਹੀ ਦਿਖਾਈ ਦਿੰਦੀ।

ਸੰਪਾਦਕ

---

## 'ਸੰਵਾਦ' ਦਾ ਭਗਤ ਸਿੰਘ-ਪਾਸ਼ ਵਿਸ਼ੇਸ਼ ਅੰਕ

'ਸੰਵਾਦ' ਮਾਰਚ 1991 ਅੰਕ **ਭਗਤ ਸਿੰਘ-ਪਾਸ ਵਿਸ਼ੇਸ਼ ਅੰਕ** ਹੋਵੇਗਾ। ਇਸ ਵਿਸ਼ੇਸ਼ ਅੰਕ ਵਿੱਚ ਖੋਜ-ਪੱਤਰ, ਯਾਦਾਂ, ਨਜ਼ਮਾਂ, ਤਸਵੀਰਾਂ, ਪੁਸਤਕ ਰੀਵੀਊ, ਖ਼ਤ, ਰੇਖਾ-ਚਿੱਤਰ ਆਦਿ ਸ਼ਾਮਿਲ ਕੀਤੇ ਜਾਣਗੇ। ਅੰਤਰ-ਰਾਸ਼ਟਰੀ ਪੱਧਰ ਉੱਤੇ ਪ੍ਰਕਾਸ਼ਤ ਕੀਤਾ ਜਾਣ ਵਾਲਾ ਇਹ ਆਪਣੀ ਹੀ ਕਿਸਮ ਦਾ ਵਿਸ਼ੇਸ਼ ਅੰਕ ਮਾਰਚ 1991 ਵਿੱਚ ਕੈਨੇਡਾ ਦੇ ਕਿਸੇ ਸ਼ਹਿਰ-ਕੈਲਗਰੀ (ਅਲਬਰਟਾ) ਜਾਂ ਟੋਰਾਂਟੋ (ਓਨਟਾਰੀਓ)—ਵਿਚ ਇਕ ਵਿਸ਼ੇਸ਼ 'ਪੰਜਾਬੀ ਸਭਿਆਚਾਰਕ ਸਮਾਰੋਹ' ਵਿੱਚ ਰੀਲੀਜ਼ ਕੀਤਾ ਜਾਵੇਗਾ। ਇਸ ਅੰਕ ਵਿੱਚ ਕੀਤੀਆਂ ਜਾਣ ਵਾਲੀਆਂ ਲਿਖਤਾਂ ਅਦਾਰਾ ਸੰਵਾਦ ਤਕ, ਇਸ ਪਤੇ ਉੱਤੇ 7 ਫਰਵਰੀ 1991 ਤੋਂ ਪਹਿਲਾਂ ਪਹਿਲਾਂ ਪਹੁੰਚ ਜਾਣੀਆਂ ਚਾਹੀਦੀਆਂ ਹਨ।

ਨੋਟ : ਖੋਜ-ਪੱਤਰਾਂ ਦਾ ਸੰਵਾਦ ਭਰਪੂਰ ਅਤੇ ਮੌਲਿਕ ਹੋਣਾ ਜ਼ਰੂਰੀ ਹੈ।

—Sukhinder
Editor : 'SANVAD'
98 GILROY DR. SCARBOROUGH
ONT., MIP2A1, CANADA



## ਲੋਕ-ਨਾਟਕ

ਪਾਲੀ ਭੁਪਿੰਦਰ ਸਿੰਘ

ਪਾਲੀ ਪੰਜਾਬੀ ਦਾ ਜਾਣਿਆਂ-ਪਛਾਣਿਆਂ ਯੁਵਾ ਨਾਟਕਕਾਰ ਹੈ। ਪਿਛਲੇ 5 ਕੁ ਵਰ੍ਹਿਆਂ ਵਿਚ ਹੀ ਉਸਨੇ ਨਾਟਕ ਅਤੇ ਰੰਗਮੰਚ ਦੇ ਖੇਤਰ ਵਿਚ ਵਰਣਨਯੋਗ ਕੰਮ ਕੀਤਾ ਹੈ। ਉਸਦੀਆਂ ਨਾਟ-ਸਕ੍ਰਿਪਟਾਂ ਦਾ ਪਲੇਠਾ ਸੰਗ੍ਰਹਿ 'ਇਸ ਚੌਂਕ ਤੋਂ ਸ਼ਹਿਰ ਦਿਸਦਾ ਹੈ' ਛਪ ਚੁੱਕਾ ਹੈ। 'ਲੋਕ-ਨਾਟਕ' ਉਸ ਦਾ ਨਵਾਂ ਨਾਟਕ ਹੈ ਜੋ ਛਪਣ ਤੋਂ ਪਹਿਲਾਂ ਰੰਗਮੰਚ ਤੇ ਕਈ ਵਾਰ ਖੇਡਿਆ ਜਾ ਚੁੱਕਾ ਹੈ।

0

### ਪਾਤਰ

ੳ, ਅ, ੲ, ਸ, ਹ, ਕ ਅਤੇ ਸਿਪਾਹੀ

0

[ਮੰਚ ਉਪਰ ਇਕ ਥੜਾ ਹੈ ਤੇ ਥੜੇ ਉਪਰ ਥੋੜਾ ਪਿਛਾਂਹ ਸਿੰਘਾਸਨ। ਥੜਾ ਕਾਫੀ ਲੰਮਾ ਚੌੜਾ ਹੈ। 'ੲ' ਥੜੇ ਉਪਰ ਮੂਰਤੀ ਵਾਂਗ ਸੁਸੱਜਿਤ ਅਤੇ ਸਥਾਪਿਤ ਹੈ। ੳ, ਅ, ਸ, ਤੇ ਹ ਥੱਲੇ ਬੈਠੇ ਸ਼ਰਧਾ ਭਾਵ ਨਾਲ ਉਸਦੀ ਪੂਜਾ ਕਰ ਰਹੇ ਨੇ]

ਮੰਗਲਾ ਚਰਣ : ਜੈ ਬੋਲੋ ਬਈ ਜੈ ਬੋਲੋ ਨਾਟਿਕਾ ਦੇਵੀ ਦੀ ਜੀ ਸਾਰੇ ਜੈ ਬੋਲੇ। ਜੈ ਬੋਲੋ। ਕਲਾਕਾਰਾਂ ਦੇ ਕਾਜ ਸੁਆਰੀ ਹੋ। ਸਿਰ ਤੇ ਆਏ ਕਸ਼ਟ ਨਿਵਾਰੀ ਹੋ। ਦਰਸ਼ਕ ਚੁੱਪ ਚਪੀਤੇ ਬੈਠਣ ਅਤੇ ਆਲੋਚਕ ਘੂਰੀ ਨਾ ਵੱਟਣ। ਰੀਵੀਊ ਕਰਨ ਪਿਆਰੇ, ਜੈ ਬੋਲੋ। ਨਾਇਕਾ ਦੇਵੀ ਦੀ ਸਾਰੇ ਜੈ ਬੋਲੋ। ਜੈ ਬੋਲੋ ਬਈ ਜੈ ਬੋਲੋ...

[ਸਿਪਾਹੀ ਆ ਕੇ ਦੋ ਪਲ ਤਮਾਸ਼ਾ ਵੇਖਦਾ ਹੈ]

ਸਿਪਾਹੀ : (ਥੜੇ ਤੇ ਡੰਡਾ ਮਾਰਕੇ) ਉਇ, ਇਹ ਕੀ ਮਜਮਾ ਲਾ ਰੱਖਿਆ ਹੈ...?

[ਸਾਰੇ ਸਹਿਮ ਕੇ ਚੁੱਪ ਕਰ ਜਾਂਦੇ ਹਨ]

ਤੁਹਾਨੂੰ ਪਤਾ ਨਹੀਂ ਸ਼ਹਿਰ ਵਿਚ ਦਫ਼ਾ ਇਕ ਸੌ ਚੁਤਾਲੀ ਲੱਗੀ ਹੋਈ ਹੈ, ਤੇ ਚਾਰ ਤੋਂ ਵੱਧ ਬੰਦਿਆਂ ਦਾ ਇਕੱਠਾ ਹੋਣਾ ਮਨ੍ਹਾ ਹੈ...ਕਾਨੂੰਨ ਭੰਗ ਕਰਦੇ ਹੋ?

ੳ : (ਡਰਦੇ ਹੋਏ) ਪਰ ਅਸੀਂ ਚਾਰ ਤੋਂ ਵੱਧ ਕਦੋਂ ਹਾਂ ਜੀ? ਚਾਰ ਹੀ ਹਾਂ, ਗਿਣ ਲਓ ਭਾਵੇਂ (ਆਪ ਗਿਣਦਾ ਹੈ) ਅਹਿ ਦੇਖੋ ਇਕ ਦੋ ਤਿੰਨ (ਤੇ ਆਪਣੇ ਆਪ ਵੱਲ ਉਂਗਲ ਕਰਕੇ) ਚਾਰ...

ਸਿਪਾਹੀ : (ਮੁੱਛਾਂ ਨੂੰ ਤਾਅ ਦੇ ਕੇ) ਮੂੰਹ ਬੰਦ, ਮੈਨੂੰ ਉੱਲੂ ਬਣੌਦੈ...(ਏ ਵੱਲ ਇਸ਼ਾਰਾ ਕਰਕੇ) ਤੇ ਅਹਿ ਤੁਹਾਡੀ ਮਾਂ ਨੂੰ ਤੁਹਾਡਾ ਪਿਓ ਗਿਣੂਗਾ...

ੳ : ਇਹ ਤਾਂ ਮੂਰਤੀ ਹੈ ਜੀ...ਪੱਥਰ ਦੀ ਮੂਰਤੀ...ਨਾਟਿਕਾ ਦੇਵੀ ਦੀ ਮੂਰਤੀ—

ਸਿਪਾਹੀ : (ਥੜੇ ਤੇ ਚੜ੍ਹਕੇ ੲ ਨੂੰ ਗੌਰ ਨਾਲ ਟੋਹ-ਸੁੰਘ ਕੇ ਵੇਖਦਾ ਹੈ) ਬੜੀ ਜ਼ੋਰਦਾਰ ਔਰਤ ਹੈ...

ਚਾਰੇ : ਔਰਤ ਨਹੀਂ ਜੀ ਪੱਥਰ ਦੀ ਮੂਰਤੀ...

ਸਿਪਾਹੀ : (ਗਰਜ ਕੇ) ਮੂੰਹ ਬੰਦ। ਮੈਨੂੰ ਦਸਦੇ ਹੋ। ਅੰਦਰ ਕਰ ਦਿਆਂਗਾ (ਚਾਰੋ ਸਹਿਮੇ ਜਹੇ ਕਤਾਰ 'ਚ ਖੜੇ ਹਨ)
[ੳ ਨੂੰ ਸੋਟੀ ਨਾਲ ਠਕਾਰ ਕੇ] ਕੀ ਨਾਮ ਹੈ ਤੇਰਾ...

ੳ : ਜੀ ਇੰਦਰ ਮੱਲ (ਸੋਟੀ ਨਾਲ ਉਸਦੇ ਖੀਸੇ ਟਟੋਲਦਾ ਹੈ)

ਸਿਪਾਹੀ : (ਅ ਨੂੰ) ਤੇ ਤੇਰਾ... ?

ਅ : ਜੀ ਇੰਦਰ ਮੱਲ ਮਿੰਦਰ ਮੱਲ (ਸੋਟੀ ਨਾਲ ਉਸਦੇ ਵੀ ਖੀਸੇ ਟਟੋਲਦਾ ਹੈ)

ਸਿਪਾਹੀ : (ਸ ਨੂੰ) ਤੇ ਤੇਰਾ ਉਇ... ?

ਸ : ਜੀ ਇੰਦਰ ਮੱਲ ਮਿੰਦਰ ਮੱਲ ਬਿੰਦਰ ਮੱਲ (ਸੋਟੀ ਨਾਲ ਖੀਸੇ ਟਟੋਲਦਾ)

ਸਿਪਾਹੀ : (ਹ ਨੂੰ) ਹ...ਤੇਰਾ... ?

ਹ : ਜੀ ਇੰਦਰ ਮੱਲ ਮਿੰਦਰ ਮੱਲ ਬਿੰਦਰ ਮੱਲ ਛਿੰਦਰ ਮੱਲ
[ਸੋਟੀ ਨਾਲ ਖੀਸੇ ਟਟੋਲਦਾ]

ਸਿਪਾਹੀ : ਸਾਲਿਆਂ ਨੇ ਨਾਂ ਤਾਂ ਰੱਖ ਰੱਖੇ ਐ ਰਾਜਿਆਂ ਮਹਾਰਾਜਿਆਂ ਆਲੇ ਤੇ ਜੇਬ 'ਚ ਖੋਟੀ ਚੁਆਨੀ ਵੀ ਨੀ ਕਿਸੇ ਦੇ...ਕੀ ਕਰ ਦੇ ਓ ਉਇ...?

ਚਾਰੇ : ਜੀ ਨਾਟਕ...ਲੋਕ ਨਾਟਕ

ਸਿਪਾਹੀ : ਪਹਿਲਾਂ ਹੀ ਸ਼ਕ ਸੀ...ਜਿਹੋ ਜਹੀਆਂ ਇਨ੍ਹਾਂ ਦੀਆਂ ਥਕਲਾਂ ਐ ਤੇ ਜਿਹੋ ਜਿਹੇ ਖੀਸੇ, ਮੈਨੂੰ ਪਹਿਲਾਂ ਹੀ ਲਗਦਾ ਸੀ...ਨਾ ਇਹ ਕੀ ਥਾਂ ਲੱਭੀ ਤੁਸੀਂ ਨਾਟਕ ਕਰਨ ਦੀ ਉਇ...ਐਂ ਚੌਕ ਬਜ਼ਾਰਾਂ 'ਚ ਹੁੰਦੇ ਐ ਨਾਟਕ... ?

ੳ : ਸਾਡੀ ਭਾਸ਼ਾ ਦਾ ਥੀਏਟਰ ਬੜਾ ਗਰੀਬ ਹੈ ਜੀ

ਅ : ਸਾਡੇ ਕੋਲ ਨਾਟਕਾਂ ਲਈ ਕੋਈ ਥੀਏਟਰ ਹੀ ਨਹੀਂ ਹੈ ਜੀ

ਸ : ਇਸ ਲਈ ਅਸੀਂ ਨੁੱਕੜ ਨਾਟਕ ਕਰਦੇ ਹਾਂ...

ਹ : ਤੇ ਨੁੱਕੜ ਨਾਟਕ ਨਾਲ ਚੰਦਾ ਇਕੱਠਾ ਕਰਕੇ ਇਕ ਵਧੀਆ ਥੀਏਟਰ ਬਨਾਉਣ ਦੇ ਸੁਪਨੇ ਵੇਖਦੇ ਹਾਂ।



ਸਿਪਾਹੀ : ਅੱਛਾ ! ਤੇ ਸਕੀਮਾਂ ਏਥੋਂ ਤੱਕ ਪਹੁੰਚੀਆਂ ਨੇ...ਸਾਲੇ ਚੰਦੇਬਾਜ਼...ਕਦੇ ਹਸਪਤਾਲਾਂ ਦੇ ਨਾਂ ਤੇ ਕਦੇ ਮੰਦਰ ਗੁਰਦਵਾਰਿਆਂ ਦੇ ਨਾਂ ਤੇ ਕਦੇ ਥਿਏਟਰ ਦੇ ਨਾਂ ਤੇ, ਖੜਕਾ ਕੇ ਢੋਲ ਢਮਕਾ, ਕਰ ਕੇ ਪੈਸੇ ਕੱਠੇ, ਖਾ ਪੀ ਕੇ ਪਿੱਛਾ ਝਾੜ ਕੁ ਤੁਰ ਜਾਂਦੇ ਐ। ਮੈਂ ਜਾਣਦਾ ਤੁਹਾਨੂੰ...ਖ਼ਬਰਦਾਰ ਜੇ ਇਸ ਸ਼ਹਿਰ 'ਚੋਂ ਚੰਦਾ ਇਕੱਠਾ ਕੀਤਾ ਤਾਂ...ਚੁੱਕੋ ਆਪਣਾ ਇਹ ਕੁੱਤ-ਖ਼ਾਨਾ ਤੇ ਦਫ਼ਾ ਹੋ ਜਾਓ ਨਹੀਂ ਤਾਂ ਅੰਦਰ ਕਰ ਦਿਆਂਗਾ...ਤੇ ਇਸ ਰੰਨ ਨੂੰ...

ਚਾਰੇ : ਰੰਨ ਨਹੀਂ ਜੀ ਨਾਟਿਕਾ ਦੇਵੀ ਦੀ ਮੂਰਤੀ...

ਸਿਪਾਹੀ : ਮੂੰਹ ਬੰਦ.. ਤੇ ਮੈਂ ਜੋ ਕਿਹੈ ਉਹ ਕਰੋ...ਦਫ਼ਾ ਹੋ ਜੋ ਲੈ ਕੇ ਆਪਣੀ ਮਾਂ ਨੂੰ...ਫਟਾਫਟ (ਚਾਰੇ ਸਹਿਮੇ ਜਹੇ ਸਮਾਨ ਇਕੱਠਾ ਕਰਦੇ ਹਨ। ਅਚਾਨਕ ਸਿਪਾਹੀ ਨੂੰ ਕਿਸੇ ਗੰਧ ਦਾ ਅਹਿਸਾਸ ਹੁੰਦਾ ਹੈ)
ਠਹਿਰੋ ਉਇ, ਜਿੱਥੇ ਖੜੇ ਹੋ ਉੱਥੇ ਹੀ ਖੜੇ ਰਹੋ
[ਹਵਾ 'ਚੋਂ ਕੁਝ ਸੁੰਘਦਾ ਹੋਇਆ ਹ ਦੇ ਝੋਲੇ ਵੱਲ ਵਧਦਾ ਹੈ। ਹ ਡਰਦਾ ਹੈ ਤੇ ਸਿਪਾਹੀ ਝਪੱਟਾ ਮਾਰ ਕੇ ਝੋਲਾ ਖੋਹ ਲੈਂਦਾ ਹੈ]
ਫੜ ਲਿਆ। ਸਾਡੇ ਨਾਲ ਹੇਰਾ ਫੇਰੀ ! ਬਚ ਕੇ ਕਿੱਥੇ ਜਾਏਂਗਾ ਬੱਚੂ...
(ਝੋਲੇ ਦਾ ਨਿਕਸੁਕ ਖਿਲਾਰਦਾ ਹੈ ਤੇ ਕਈ ਕਪੜਿਆਂ 'ਚ ਲਪੇਟਿਆ ਸ਼ਰਾਬ ਦਾ ਪਊਆ ਕੱਢਦਾ ਹੈ)

ਹੂੰ...ਥਿਏਟਰ ਬਨਾਉਣ ਵਾਸਤੇ ਚੰਦਾ ਕੱਠਾ ਕਰਦੇ ਹੋ...ਸਾਲੇ ਚਿੜੀਮਾਰ (ਚਾਰੇ ਸਹਿਮੇ ਹੋਏ ਹਨ। ਸਿਪਾਹੀ ਇੱਕੋ ਸਾਹ 'ਚ ਪਊਆ ਖਤਮ ਕਰਕੇ ਖਾਲੀ ਪਊਆ ਸੁੱਟਦਾ ਹੈ। ਦੋ ਪਲ ਸਰੂਰ 'ਚ ਖੜਾ ਰਹਿੰਦਾ ਹੈ ਫਿਰ ਨਸ਼ੇ 'ਚ ਝੂੰਮਦਾ ਹੈ...) ਹੂੰ...ਤਾਂ ਤੁਸੀਂ...ਚੰਦਾ ਬਨਾਉਣ ਵਾਸਤੇ ਥਿਏਟਰ ਕੱਠਾ ਕਰਦੇ ਹੋ...

ਚਾਰੇ : ਥਿਏਟਰ ਬਨਾਉਣ ਵਾਸਤੇ ਚੰਦਾ ਇਕੱਠਾ ਕਰਦੇ ਹਾਂ...

ਸਿਪਾਹੀ : ਮੂੰਹ ਬੰਦ...ਹੂੰ.. [ੲ ਦੁਆਲੇ ਹੁੰਦਾ ਹੈ] ਇਹ ਰੰਨ ਕਿੱਥੋਂ ਮਾਰੀ ਹੈ... ?

ਚਾਰੇ : ਰੰਨ ਨਹੀਂ ਜੀ ਨਾਟਿਕਾ ਦੇਵੀ

ਸਿਪਾਹੀ : ਮੂੰਹ ਬੰਦ...ਹੂੰ...ਕਿਹੜਾ ਨਾਟਕ ਕਰਦੇ ਹੋ ਤੁਸੀਂ ?

ਚਾਰੇ : ਜੀ ਨੁੱਕੜ ਨਾਟਕ...

ਸਿਪਾਹੀ : ਮੈਂ ਪੁਛਦਾਂ ਕਿਹੜਾ ਨਾਟਕ ਕਰਦੇ ਹੋ ? (ਕਿਹੜਾ ਤੇ ਜ਼ੋਰ ਦੇ ਕੇ)

ੳ : ਜੀ ਸਾਰੇ ਨਾਟਕ ਕਰਦੇ ਹਾਂ

ਅ : ਬੜੇ ਪਿਆਰੇ ਨਾਟਕ ਕਰਦੇ ਹਾਂ
ਸ : ਰਾਜੇ ਦਾ ਨਾਟਕ, ਰਾਣੀ ਦਾ ਨਾਟਕ
ਹ : ਅੱਗ ਦਾ ਨਾਟਕ, ਪਾਣੀ ਦਾ ਨਾਟਕ
ੳ : ਲੋਕਾਂ ਦਾ ਨਾਟਕ, ਜੋਕਾਂ ਦਾ ਨਾਟਕ
ਅ : ਅਮੀਰ ਦਾ ਨਾਟਕ, ਗਰੀਬ ਦਾ ਨਾਟਕ
ਸ : ਮਰਦ ਦਾ ਨਾਟਕ, ਔਰਤ ਦਾ ਨਾਟਕ
ਹ : ਹੱਕ ਦਾ ਨਾਟਕ, ਸੱਚ ਦਾ ਨਾਟਕ
ੳ : ਅਸੀਂ ਸਾਰੇ ਨਾਟਕ ਕਰਦੇ ਹਾ
ਅ : ਤੇ ਬੜੇ ਪਿਆਰੇ ਨਾਟਕ ਕਰਦੇ ਹਾਂ
ਸਿਪਾਹੀ : ਹੂੰ...ਗੁੱਡ...ਵੈਰੀ ਗੁੱਡ। ਸਾਰੇ ਨਾਟਕ, ਪਿਆਰੇ ਨਾਟਕ...
ਚਾਰੇ : ਹਾਂ ਜੀ...
ਸਿਪਾਹੀ : ਗੁੱਡ ਵੈਰੀ ਗੁੱਡ...ਤੁਸੀਂ ਇਸ ਔਰਤ ਦਾ ਨਾਟਕ ਨਹੀਂ ਕਰਦੇ...?
ਚਾਰੇ : ਔਰਤ ਨਹੀਂ ਜੀ, ਨਾਟਿਕਾ ਦੇਵੀ...
ਸਿਪਾਹੀ : ਮੂੰਹ ਬੰਦ...ਮੈਂ ਜੋ ਪੁਛਦਾ ਉਸ ਦਾ ਜਵਾਬ ਦਿਓ...ਤੁਸੀਂ ਔਰਤ ਦਾ ਨਾਟਕ ਨਹੀਂ ਕਰਦੇ...?
ਚਾਰੇ : ਨਹੀਂ ਜੀ...
ਸਿਪਾਹੀ : ਕਿਉਂ ?
ਸ : ਅਸੀਂ ਸਿਰਫ ਉਸਾਰੂ ਨਾਟਕ ਕਰਦੇ ਹਾਂ
ਹ : ਨਾ ਕਿ ਬਜ਼ਾਰੂ ਨਾਟਕ ਕਰਦੇ ਹਾਂ
ਸਿਪਾਹੀ : ਗੁੱਡ...ਵੈਰੀ ਗੁੱਡ...ਪਰ ਅੱਜ ਤੁਸੀਂ...ਸਾਡੇ ਲਈ...ਔਰਤ ਦਾ ਨਾਟਕ ਕਰੋਗੇ...ਚਲੋ ਕਰੋ...
ਚਾਰੇ : ਪਰ ਇਹ ਕਿਵੇਂ ਹੋ ਸਕਦਾ ਹੈ ?
ਸਿਪਾਹੀ : ਮੂੰਹ ਬੰਦ...ਮੈਂ ਜੋ ਕਹਿੰਨਾ ਉਹ ਕਰੋ...ਨਹੀਂ ਤਾਂ (ਡੰਡਾ ਫਟਕਾਰਦਾ ਹੈ)...ਮਾਰ ਮਾਰ ਕੇ ਹੱਡੀਆਂ ਭੰਨ ਦਿਆਂਗਾ...ਸਮਝੇ
ਚਾਰੇ : (ਬੁਰੀ ਤਰ੍ਹਾਂ ਡਰ ਕੇ) ਜੀ ਸਮਝੇ
ਸਿਪਾਹੀ : ਤਾਂ ਠੀਕ ਹੈ, ਹੋ ਜਾਓ ਸ਼ੁਰੂ (ਆ ਕੇ ਥੜੇ ਤੇ ਡਿਗਦਾ ਜਿਹਾ ਹੈ। ਚਾਰੇ ਸਹਿਮੇ ਜਹੇ ਮੰਤ੍ਰਣਾ ਕਰਦੇ ਹਨ) ਉਇ ਨਾਟਕ ਕਿਉਂ ਨਹੀਂ ਸ਼ੁਰੂ ਕਰ ਰਹੇ ? ਇਹ ਕੀ ਕਰ ਰਹੇ ਹੋ... ?
ਚਾਰੇ : ਜੀ ਨਾਟਕ ਬਾਰੇ ਸਲਾਹ ਮਸ਼ਵਰਾ ਕਰ ਰਹੇ ਹਾਂ...
ਸਿਪਾਹੀ : ਕਿਤੇ ਸਰਕਾਰ ਦਾ ਤਖ਼ਤਾ ਪਲਟਣ ਦੀ ਸਾਜ਼ਿਸ਼ ਤਾਂ ਨਹੀਂ ਰਚ ਰਹੇ... ?
ਚਾਰੇ : ਨਹੀਂ ਜੀ, ਤਿਰੰਗੇ ਦੀ ਕਸਮ...



ਸਿਪਾਹੀ : ਤਾਂ ਫਿਰ ਠੀਕ ਹੈ, ਜੈ ਹਿੰਦ ਕਹੋ ਤੇ ਨਾਟਕ ਸ਼ੁਰੂ ਕਰ ਦਿਓ...(ਊਂਘਦਾ ਹੈ। ਚਾਰੇ ਮੂਕ ਫੈਸਲਾ ਕਰਕੇ ਸਿਪਾਹੀ ਕੋਲ ਆਉਂਦੇ ਹਨ)
ਚਾਰੇ : ਸਿਪਾਹੀ ਜੀ ਅਸੀਂ ਨਾਟਕ ਕਰਨ ਦਾ ਫੈਸਲਾ ਕਰ ਲਿਆ ਹੈ...
ਸਿਪਾਹੀ : (ਹੜਬੜਾ ਕੇ ਉਠਦਾ ਹੈ) ਕੀ ਕਿਹਾ ਬਗਾਵਤ ਕਰਨ ਦਾ ਫੈਸਲਾ ਕਰ ਲਿਆ ਹੈ...(ਸੋਟੀ ਨੂੰ ਬੰਦੂਕ ਵਾਂਗ ਪਕੜਦਾ ਹੈ। ਸਾਰੇ ਹੱਥ ਉਤਾਂਹ ਕਰ ਲੈਂਦੇ ਹਨ)
ਚਾਰੇ : ਬਗਾਵਤ ਨਹੀਂ ਜੀ ਨਾਟਕ...
ਸਿਪਾਹੀ : ਅੱਛਾ ਅੱਛਾ (ਖਿਸਿਆ ਕੇ) ਨਾਟਕ...ਠੀਕ ਹੈ ਫਿਰ ਕਰੋ...ਹੂੰ...ਨਾਟਕ ਸ਼ੁਰੂ ਕੀਤਾ ਜਾਏ (ਮਹਾਰਾਜਿਆਂ ਵਾਂਗ ਫੁਰਮਾਨ ਜਾਰੀ ਕਰਕੇ ਸ਼ਾਹੀ ਅੰਦਾਜ਼ 'ਚ ਲੇਟਦਾ ਹੈ। ਚਾਰੇ ਦਰਸ਼ਕਾਂ ਨੂੰ ਮੁਖਾਤਿਬ ਹੁੰਦੇ ਹਨ। ੳ ਬੋਲਦਾ ਹੈ, ਬਾਕੀ ਉਸਦੇ ਪਿਛੇ ਬੋਲਦੇ ਹਨ)
ੳ : ਪਿਆਰੇ ਦਰਸ਼ਕੋ ਨਮਸਕਾਰ
ਤਿੰਨੋ : ਨਮਸਕਾਰ, ਜੀ ਨਮਸਕਾਰ
ੳ : ਪਿਆਰੇ ਦਰਸ਼ਕੋ
ਤਿੰਨੋ ; ਪਿਆਰੇ ਦਰਸ਼ਕੋ
ੳ : ਤੇ ਪਿਆਰੀਓ ਦਰਸ਼ਕੀਓ
ਤਿੰਨੋ : ਹਾਂ ਜੀ...
ੳ : ਕਰਨ ਲੱਗੇ ਹਾਂ ਪੇਸ਼...
ਤਿੰਨੋ : ਹਾਂ ਜੀ...
ੳ : ਇੱਕ ਨਵਾਂ ਨਾਟਕ...
ਤਿੰਨੋ : (ਲੰਮੀ ਹੇਕ ਨਾਲ) ਇਕ ਨਵਾਂ ਨਾਟਕ...(ਤੇ ਇਹ ਕਹਿੰਦੇ ਹੋਏ ਮਰਾਸੀਆਂ ਵਾਂਗ ਆਪਣੀਆਂ ਥਾਵਾਂ ਬਦਲਦੇ ਹਨ)
ਅ : ਇਹ ਨਾਟਕ ਥੋੜਾ ਜਿਹਾ ਨਰਮ ਹੈ...
ਤਿੰਨੋ : ਹਈ ਸ਼ਾਵਾ !
ਅ : ਥੋੜਾ ਜਿਹਾ ਗਰਮ ਹੈ
ਤਿੰਨੋ : ਹਈ ਸ਼ਾਵਾ !
ਅ : ਥੋੜਾ ਜਿਹਾ ਰੰਗੀਲਾ ਹੈ...
ਤਿੰਨੋ : ਹਈ ਸ਼ਾਵਾ !
ਅ : ਛੈਲ ਛਬੀਲਾ ਹੈ
ਤਿੰਨੋ : ਹਈ ਸ਼ਾਵਾ !

ਅ : ਗਭਰੂ ਹੈ...

ਤਿੰਨੋ : ਹਈ ਸ਼ਾਵਾ !

ਅ : ਮੁਟਿਆਰ ਹੈ...

ਤਿੰਨੋ : ਹਈ ਸ਼ਾਵਾ !

ਅ : ਥੋੜਾ ਉੱਚਾ ਹੈ। ਥੋੜਾ ਸਿੱਧਾ ਹੈ...

ਤਿੰਨੋ : ਹਈ ਸ਼ਾਵਾ !

ਅ : ਤੇ ਜੇ ਪੁਲਸੀਆ ਸੌਂ ਗਿਆ ਹੋਵੇ...(ਕੋਲ ਆ ਕੇ ਉਸਨੂੰ ਗਹੁ ਨਾਲ ਵੇਖਦਾ ਹੈ)

ਤਿੰਨੋ : ਸੌਂ ਗਿਆ ਹੋਵੇ...

ਅ : ਤੇ ਸਾਡੀ ਗੱਲ ਨੂੰ ਨਾ ਸੁਣਦਾ ਹੋਵੇ...

ਤਿੰਨੋ : ਨਾ ਸੁਣਦਾ ਹੋਵੇ...

ਅ : ਤਾਂ ਇਹ ਨਾਟਕ ਸਾਰੇ ਦਾ ਸਾਰਾ ਪ੍ਰਤੀਕਆਤਮਕ ਹੈ...

ਤਿੰਨੋ : (ਹੇਕ ਨਾਲ ਇਹੀ ਵਾਕ ਦੁਹਰਾਂਦੇ ਹਨ ਤੇ ਆਪੋ ਆਪਣੀਆਂ ਥਾਵਾਂ ਬਦਲਦੇ ਹਨ। ਯੱਕਦਮ ਸਿਪਾਹੀ ਉਠਦਾ ਹੈ)

ਸਿਪਾਹੀ : ਉਇ, ਉਇ ਉਇ...ਇਹ ਕੀ ਕਰਦੇ ਹੋ...?

ਚਾਰੋ : ਜੀ ਨਾਟਕ...ਕਰਦੇ ਹਾਂ...

ਸਿਪਾਹੀ : (ਕੜਕ ਕੇ) ਮੂੰਹ ਬੰਦ...ਇਹ ਨਾਟਕ ਹੈ ? ਅਜਿਹਾ ਹੁੰਦਾ ਹੈ ਨਾਟਕ ?! ਤੁਸੀਂ ਕੀ ਸਮਝਦੇ ਹੋ ਕਿ ਮੈਨੂੰ ਨਾਟਕ ਬਾਰੇ ਕੁਝ ਪਤਾ ਨਹੀਂ...ਉਇ ਮੂਰਖੋ ਨਾਟਕਾਂ ਦਾ ਗਿਆਨ ਤਾਂ ਮੈਨੂੰ ਵਿਰਸੇ 'ਚੋਂ ਪ੍ਰਾਪਤ ਹੋਇਆ ਹੋਇਆ ਹੈ...(ਫ਼ਖ਼ਰ ਨਾਲ) ਤੁਹਾਨੂੰ ਪਤਾ ਨਹੀਂ ਕਿ ਮੇਰੇ ਪਿਤਾ ਜੀ ਕਿੱਡੇ ਵੱਡੇ ਨਾਟ–ਆਲੋਚਕ ਸਨ।

ਚਾਰੋ : ਅੱਛਾ ਜੀ...।।

ਸਿਪਾਹੀ : ਹਾਂ ਆਲੋਚਨਾ ਕਰਨ ਲਈ ਜਦੋਂ ਉਹ ਹਾਲ 'ਚ ਪ੍ਰਵੇਸ਼ ਕਰਦੇ ਸਨ ਕਿ ਤੁਹਾਡੇ ਵਰਗੇ ਨੌਟੰਕੀਆਂ ਨੂੰ ਬੇਸ਼ਕ, ਡਾਇਲਾਗ ਭੁੱਲ ਜਾਂਦੇ ਸਨ, ਉਂਝ ਕਿੱਤੇ ਵਜੋਂ ਹਲਵਾਈ ਸਨ...ਜਲੇਬੀਆਂ ਬਣਾਉਂਦੇ ਸਨ...ਗੋਲ ਗੋਲ...ਲਾਲ ਲਾਲ...ਨਰਮ ਨਰਮ...ਰਸ ਭਰੀਆਂ...ਪਰ ਤੁਹਾਡੇ ਇਸ ਨਾਟਕ ਵਿਚ ਗੁਲਾਈ ਕਿੱਥੇ ਹੈ ? ਲਾਲੀ ਕਿੱਥੇ ਹੈ ? ਨਾਜ਼ੁਕਤਾ ਕਿੱਥੇ ਹੈ ? ਰਸ ਕਿੱਥੇ ਹੈ ?

ਚਾਰੋ : ਪਰ ਜਨਾਬ ਇਹ ਨਾਟਕ...ਜਲੇਬੀ ਨਹੀਂ...

ਸਿਪਾਹੀ : ਮੂੰਹ ਬੰਦ...ਨਾਟਕ ਹੋਵੇ ਜਾਂ ਜਲੇਬੀ, ਇਕ ਹੀ ਗੱਲ ਹੈ...



ਚਾਰੋ : ਪਰ ਜਨਾਬ ਨਾਟਕ ਨਾਲ ਜਲੇਬੀ ਦੀ ਤੁਲਨਾ ਕਰਨਾ ਅਪਵਾਦ ਹੈ...

ਸਿਪਾਹੀ : ਅਪਵਾਦ ਹੋਵੇ ਜਾਂ ਬਕਵਾਸ, ਗੱਲ ਤਾਂ ਮੌਲਿਕ ਚਿੰਤਨ ਦੀ ਹੈ...ਇਹ ਮੇਰਾ ਬਾਪ ਹੀ ਸੀ ਜਿਸਨੇ ਮੌਲਿਕ ਚਿੰਤਨ ਰਾਹੀਂ ਇਹ ਸਿੱਧ ਕੀਤਾ ਕਿ ਨਾਟਕ ਜਲੇਬੀ ਵਰਗਾ ਹੈ...ਪਰ ਤੁਸੀਂ ਕੀ ਕਰ ਰਹੇ ਹੋ...ਚਾਰ ਪੰਜ ਲਾਈਨਾਂ ਦਰਸ਼ਕਾਂ ਨੂੰ ਬੋਲ ਕੇ ਕਦੇ ਔਧਰ ਚਲੇ ਜਾਂਦੇ ਹੋ ਤੇ ਕਦੀ ਐਧਰ...ਇਹ ਨਾਟਕ ਹੈ ਜਾਂ ਮੌਲਿਕ ਚਿੰਤਨ...

ੳ : ਜੀ ਨਾ ਤਾਂ ਇਹ ਨਾਟਕ ਹੈ, ਨਾ ਮੌਲਿਕ ਚਿੰਤਨ

ਅ : ਇਹ ਇਕ ਨਵਾਂ ਪ੍ਰਯੋਗ ਹੈ...

ਸ : ਅਸੀਂ ਪੱਛਮ ਤੋਂ ਗੂਹੜ ਵਿਚਾਰ ਲੈ ਕੇ, ਲੋਕ-ਨਾਟ ਪਰੰਪਰਾ ਤੋਂ ਤਕਨੀਕ ਲੈ ਕੇ...

ਹ : ਤੇ ਦੋਹਾਂ ਨੂੰ ਮਿਲਾ ਕੇ ਨਵਾਂ ਪ੍ਰਯੋਗ ਕਰ ਰਹੇ ਹਾਂ ਤਾਂ ਕਿ...

ਸਿਪਾਹੀ : ਉਇ ਉਇ ਉਇ...ਮੂੰਹ ਬੰਦ...ਤੁਹਾਡੇ ਮੂੰਹਾਂ 'ਚੋਂ ਮੈਨੂੰ ਹੇਰਾਫੇਰੀ ਦੀ ਬੋ ਆ ਰਹੀ ਹੈ...ਮਿਲਾਵਟ ਕਰਦੇ ਹੋ...ਅੰਦਰ ਕਰ ਦਿਆਂਗਾ...ਸਿੱਧੀ ਤਰ੍ਹਾਂ ਨਾਟਕ ਕਰੋ...ਕੋਈ ਮਿਲਾਵਟ ਨਹੀਂ, ਕੋਈ ਪ੍ਰਯੋਗ ਨਹੀਂ, ਕੋਈ ਉਛਲ-ਕੂਦ ਨਹੀਂ ਤੇ ਕੋਈ ਹੇਕ ਨਹੀਂ...ਸਮਝੇ ? ਸਿੱਧੀ ਤਰ੍ਹਾਂ ਨਾਟਕ ਕਰੋ...ਉਸ ਔਰਤ ਦਾ ਨਾਟਕ...

ੳ : ਪਰ ਜਨਾਬ ਤੁਹਾਨੂੰ ਨਾਟਕ ਤੱਕ ਮਤਲਬ ਹੈ ਜਾਂ 'ਔਰਤ ਦੇ ਨਾਟਕ' ਤੱਕ...?

ਸਿਪਾਹੀ : ਹੂੰ...ਠੀਕ ਹੈ ਠੀਕ ਹੈ...ਬਹੁਤੀ ਬਕ ਬਕ ਨਹੀਂ...ਤੇ ਸਿੱਧੀ ਤਰ੍ਹਾਂ ਨਾਟਕ ਸ਼ੁਰੂ ਕਰ ਦਿਓ...

ੳ : ਠੀਕ ਹੈ... (ਦਰਸ਼ਕਾਂ ਨੂੰ ਮੁਖ਼ਾਤਿਬ ਹੋ ਕੇ) ਹਾਂ ਤਾਂ ਪਿਆਰੇ ਦਰਸ਼ਕੋ (ਤਿੰਨੇ ਮਗਰ ਦੁਹਰਾਂਦੇ ਹਨ) ਕਰਨ ਲੱਗੇ ਹਾਂ ਸ਼ੁਰੂ ਔਰਤ ਦਾ ਨਾਟਕ (ਤਿੰਨੋ ਮਗਰ ਦੁਹਰਾਂਦੇ ਹਨ) ਸੋਹਣੀ ਔਰਤ ਦਾ ਨਾਟਕ...(ਦੁਹਰਾ) ਮਨਮੋਹਿਨੀ ਔਰਤ ਦਾ ਨਾਟਕ (ਦੁਹਰਾ—ਅਗਲੇ ਸੰਵਾਦ ਬੋਲਦਾ 2 ਸਿਪਾਹੀ ਕੋਲ ਆਉਂਦਾ ਹੈ ਤੇ ਉਸਨੂੰ ਸੁੱਤਿਆਂ ਨੂੰ ਵੇਖਦਾ ਹੈ...) ਗੋਰੀ ਔਰਤ ਦਾ ਨਾਟਕ (ਦੁਹਰਾ) ਪਤਲੀ ਔਰਤ ਦਾ ਨਾਟਕ...(ਦੁਹਰਾ) ਪਰ ਇਹ ਔਰਤ (ਦੁਹਰਾ) ਸਿਰਫ ਸਿਪਾਹੀ ਲਈ ਔਰਤ (ਦੁਹਰਾ) ਸਾਡੇ ਲਈ ਤੇ ਤੁਹਾਡੇ ਲਈ (ਦੁਹਰਾ) ਰਾਜਸੱਤਾ ਦਾ ਪ੍ਰਤੀਕ ਹੋਵੇਗੀ...(ਸਿਪਾਹੀ ਹੜਬੜਾ ਕੇ ਉਠਦਾ ਹੈ)

ਸਿਪਾਹੀ : ਨੋ ਪੁਲੀਟੀਕਲ ਡਿਸਕਸ਼ਨ...ਖ਼ਬਰਦਾਰ। ਕਿਸੇ ਨੇ ਸੱਤਾ ਕੀਤੀ ਹੈ...ਐਮਰ-ਜੈਂਸੀ ਲਾ ਕੇ ਅੰਦਰ ਕਰ ਦਿਆਂਗਾ

ਸ : ਹਾਂ ਤਾਂ ਪਿਆਰੇ ਦਰਸ਼ਕੋ... (ਚਾਰੇ ਦਰਸ਼ਕਾਂ ਨੂੰ ਅੱਖ ਮਾਰ ਕੇ ਗੱ
ਬਦਲਦੇ ਹਨ)

ਤਿੰਨੋ : ਅਤੇ ਪਿਆਰੀਓ ਦਰਸ਼ਕੀਓ...(ਸਿਪਾਹੀ ਫਿਰ ਸੌਂ ਗਿਆ ਹੈ)

ਸ : ਮੰਗਲਾਚਰਣ ਤੋਂ ਬਾਦ ਭੂਮਿਕਾ...

ਤਿੰਨੋ : ਮੰਗਲਾਚਰਣ ਤੋਂ ਬਾਦ ਭੂਮਿਕਾ

ਸ : ਭੂਮਿਕਾ ਦੇ ਬਾਦ ਪਈ ਰੁਕਾਵਟ

ਤਿੰਨੋ : ਤੇ ਰੁਕਾਵਟ ਦੇ ਲਈ ਖ਼ੇਦ ਹੈ...
[ਚਾਰੋ ਥਾਵਾਂ ਬਦਲਦੇ ਹਨ]

ਹ : ਇਕ ਸੀ ਜੰਗਲ...(ਚਾਰੇ ਦੁਹਰਾਂਦੇ ਹਨ : ਇਕ ਸੀ ਜੰਗਲ, ਜੰਗਲ ਵਿ
ਵਹਿੰਦੀ ਸੀ ਨਦੀ, ਵਹਿੰਦੀ ਸੀ ਨਦੀ, ਨਦੀ ਕਿਨਾਰੇ ਮੈਦਾਨ, ਨਦੀ ਕਿਨਾ
ਮੈਦਾਨ, ਮੈਦਾਨ ਵਿਚ ਮਕਾਨ...(ਦੁਹਰਾ)...ਤੇ ਮਕਾਨ ਵਿਚ ਚਾਰ ਦੋਸ
ਰਹਿੰਦੇ ਸੀ...

ਚਾਰੋ : ਹਾਂ ਜੀ ਚਾਰ ਦੋਸਤ ਮਕਾਨ ਵਿਚ ਰਹਿੰਦੇ ਸੀ...

ੳ : ਇਕ ਦਾ ਨਾਮ ਲਾਲੂ (ਦੁਹਰਾ)

ਅ : ਇਕ ਦਾ ਨਾਮ ਆਲੂ ( " )

ਸ : ਇਕ ਦਾ ਨਾਮ ਵਾਲੂ ( " )

ਹ : ਤੇ ਚੌਥੇ ਦਾ ਨਾਮ ਚਾਲੂ ( " )

ਚਾਰੋ : ਹਾਂ ਜੀ ਚਾਰ ਦੋਸਤਾਂ ਦੇ ਨਾਮ ਬੜੇ ਪਿਆਰੇ ਸਨ (ਹੇਕ ਨਾਲ ਆਖਦੇ ਥਾ
ਬਦਲਦੇ ਹਨ)
[ਹੁਣ ਤਾਲ ਸ਼ੁਰੂ ਹੁੰਦੀ ਹੈ ਤਿੰਨੋ ਗਾਉਂਦੇ ਹਨ ਅਤੇ ਲਾਲੂ 'ੳ' ਉਨ੍ਹਾਂ
ਸ਼ਬਦਾਂ ਨਾਲ ਅਭਿਨੈ ਕਰਦਾ ਹੈ]

ਤਿੰਨੋ : ਇਕ ਦਿਨ ਵਿਹਲੇ ਬੈਠੇ ਲਾਲੂ ਦੇ ਮਨ ਵਿਚ ਇਹ ਆਈ (ਨਿਤ੍ਰ-ਬਧ ਲਾ
ਸੋਚ ਰਿਹਾ ਹੈ)

: ਕਿਹੜਾ ਐਸਾ ਕੰਮ ਕਰਾਂ ਕਿ, ਜ਼ਿੰਦਗੀ ਵਿਚ ਹੋ ਜਾਏ ਰੁਸ਼ਨਾਈ। ਸੋਚ ਸੋ
ਕੇ, ਲਾਲੂ ਨੇ ਫਿਰ ਮਿੱਟੀ ਦੀ ਇਕ ਢਿੱਗ ਉਠਾਈ (ਢਿੱਗ ਉਠਾਕੇ 'ੲ'
ਰੂਪ 'ਚ ਰਖਦਾ ਹੈ)

: ਮਨ ਵਿਚ ਇਕ ਤਸਵੀਰ ਸਿਰਜ ਕੇ, ਛੈਣੀ ਉਸ ਦਿਨ ਰਾਤ ਚਲਾਈ ('
ਨੂੰ ਛੈਣੀ-ਹਥੌੜੇ ਨਾਲ ੳ ਘੜਦਾ ਹੈ)

: ਹਈ ਸ਼ਾਵਾ ! ਹਈ ਸ਼ਾਵਾ ! ਹਈ ਸ਼ਾਵਾ ! ਬਈ ਹਈ ਸ਼ਾਵਾ ! ਹਈ ਸ਼ਾਵਾ
ਹਈ ਸ਼ਾਵਾ ਹਈ ਸ਼ਾਵਾ ਬਈ ਹਈ ਸ਼ਾਵਾ !! ਹੱਪ !!

: ਵਿਹੰਦਿਆਂ ਵਿਹੰਦਿਆਂ, ਮਿੱਟੀ ਵਿਚੋਂ ਨਿਕਲ ਆਈ ਸੀ ਇਕ ਮੂਰਤ, ਸੋਹ



ਸੂਰਤ, ਮੰਹਿਨੀ ਸੂਰਤ, ਪਰੀਆਂ ਜਿਹੀ ਲੁਭਾਉਣੀ ਮੂਰਤ ['ੳ' ਮੰਤ੍ਰ-ਮਗਧ
ਉਸ ਨੂੰ ਵੇਖ ਰਿਹਾ ਹੈ]

: ਜਿਹੜਾ ਵੇਖੇ, ਉਂਗਲਾਂ ਟੁੱਕੇ, ਉਂਗਲਾਂ ਟੁੱਕ ਨਜ਼ਰ ਨਾ ਚੁੱਕੇ, (ਹਈ ਸ਼ਾਵਾ !
ਗਾਉਂਦੇ ਹੋਏ, ਨੱਚਦੇ ਹੋਏ, ਹੱਪ ਕਰਕੇ, ਸਾਰੇ ਥਾਵਾਂ ਬਦਲਦੇ ਹਨ, ੳ ਵੀ
ਵਿਚ ਰਲ ਗਿਆ ਹੈ)

: ਅਗਲੇ ਦਿਨ ਫਿਰ ਲਾਲੂ ਨੇ ਵੀ, ਆਪਣੇ ਫਨ ਦੇ ਜੌਹਰ ਵਿਖਾਏ। ਸੂਈ ਤੇ
ਕੈਂਚੀ ਨਾਲ ਸਿਓਂ ਵਸਤਰ, ਉਸ ਮੂਰਤ ਦੇ ਤਨ ਤੇ ਸਜਾਏ। (ਅ...
ਕੱਪੜੇ ਉਸਦੇ ਤਨ ਤੇ ਸਜਾ ਰਿਹਾ ਹੈ)

: ਨੀਵਾਂ ਜੰਪਰ, ਤੰਗ ਪੰਜਾਮੀ, ਗੋਟੇ ਵਾਲੀ ਲੰਮੀ ਚੁੰਨੀ, ਜਿਹੜਾ ਵੇਖੇ,
ਉਂਗਲਾਂ ਟੁੱਕੇ। ਉਂਗਲਾਂ ਟੁੱਕੇ, ਨਜ਼ਰ ਨਾ ਚੁੱਕੇ (ਫਿਰ ਸਾਰੇ ਰਲ ਕੇ ਹਈ
ਸ਼ਾਵਾ ਗਾਉਂਦੇ ਹਨ ਤੇ ਹੱਪ ਨਾਲ ਸਮਾਪਤ ਕਰਕੇ ਥਾਵਾਂ ਬਦਲਦੇ ਹਨ)

: ਹੁਣ ਆਲੂ ਵੀ ਮਨ ਵਿਚ ਸੋਚੇ, ਮੈਂ ਕਿਉਂ ਰਹਾਂ ਕਿਸੇ ਤੋਂ ਪਿੱਛੇ ? ਮੈਂ ਵੀ
ਇਸ ਦਾ ਰੂਪ ਸਜਾਵਾਂ, ਘੜ ਕੇ ਗਹਿਣੇ ਇਸ ਨੂੰ ਪਾਵਾਂ (ਆਲੂ ਗਹਿਣੇ ਘੜ
ਕੇ 'ੲ' ਦੇ ਪਾ ਰਿਹਾ ਹੈ)

: ਪੈਰ ਪੰਜੇਬਾਂ, ਹੱਥ ਵਿਚ ਕੰਗਣ, ਨੱਕ ਵਿਚ ਕੋਕਾ, ਕੰਨ ਵਿਚ ਝੁਮਕੇ,
ਜਿਹੜਾ ਵੇਖੇ ਉਂਗਲਾਂ ਟੁੱਕੇ, ਉਂਗਲਾਂ ਟੁੱਕੇ, ਨਜ਼ਰ ਨਾ ਚੁੱਕੇ (ਸਾਰੇ ਹਈ
ਸ਼ਾਵਾ ਗਾਉਂਦੇ ਹਨ, ਨੱਚਦੇ ਤੇ ਹੱਪ ਨਾਲ ਥਾਵਾਂ ਬਦਲਦੇ ਹਨ)

: ਜਦ ਚਾਲੂ ਦੀ ਵਾਰੀ ਆਈ, ਤਪ ਕਰਨ, ਉਹ ਬਹਿ ਗਿਆ,
ਤਪ ਕੀਤਾ ਉਸ ਬੜਾ ਸਖ਼ਤ ਹੀ, ਵਰ ਇਕ ਰੱਬ ਤੋਂ ਲੈ ਲਿਆ
(ਹ ਤਪ ਕਰ ਰਿਹਾ ਹੈ)

: ਇਕ ਚੋਜ਼, ਜਿਸ ਨੂੰ ਮੈਂ ਚਾਹਾਂ, ਹੱਥ ਲਾਕੇ ਜਿੰਦਾ ਕਰ ਦੇਵਾਂ, ਫਿਰ ਛੁਹਿਆ
ਉਸ ਜਾ ਕੇ ਮੂਰਤ...ਮੂਰਤ ਬਣ ਗਈ, 'ਜ਼ਿੰਦਾ-ਮੂਰਤ' (ਸਾਰੇ ਹਈ ਸ਼ਾਵਾ !
ਕਰਕੇ ਨਚਦੇ ਹਨ 'ੲ' ਵੀ ਭੋਲੇ ਭਾ ਉਨ੍ਹਾਂ ਨਾਲ ਨਚਦੀ ਹੈ) [ਝਾਂਜਰ
ਦੀ ਆਵਾਜ਼ ਸੁਣਕੇ ਸਿਪਾਹੀ ਵੀ ਜਾਗਦਾ ਹੈ, ਤੇ ਫਟੀਆਂ ਫਟੀਆਂ ਅੱਖਾਂ
ਨਾਲ 'ੲ' ਨੂੰ ਵੇਖਦਾ ਹੈ, ਜਦੋਂ ਹੋਸ਼ ਪਰਤਦੇ ਹਨ ਤਾਂ ਮੁੜ ਸਿਪਾਹੀ ਬਣਕੇ,
ਸੋਟੀ ਫਟਕਾਰਦਾ ਹੈ...]

ਸਿਪਾਹੀ : ਓਇ...ਮੂੰਹ ਬੰਦ...(ਚਾਰੇ ਸਹਿਮ ਕੇ ਇਕ ਪਾਸੇ ਲਗਦੇ ਹਨ) ਇਹ ਕੀ
ਸ਼ੋਰ ਮਚਾਇਐ...ਇਹ ਨਾਟਕ ਕਰਦੇ ਹੋ ? ਚੁਕੋ ਆਪਣਾ ਕੁੱਤ-ਖਾਨਾ ਤੇ
ਦਫ਼ਾ ਹੋ ਜਾਓ, ਇੱਥੋਂ...(ਔਰਤ ਦੀ ਉਸ ਨੇ ਬਾਂਹ ਫੜ ਰੱਖੀ ਹੈ) [ਚਾਰੋ
ਡਰਦੇ ਜਹੇ ਸਮਾਨ ਚੁੱਕ ਕੇ ਇਕ ਪਾਸੇ ਆਉਂਦੇ ਹਨ ਤੇ ਸਿਪਾਹੀ ਨੂੰ

ਘੂਰੀਆਂ ਵੱਟਦੇ ਮੋਏ ਸੱਪ ਵਾਂਗੂੰ ਵਿਸ ਘੋਲਦੇ ਹਨ, ਜਦ ਕਿ ਸਿਪਾਹੀ, ਭੋਲੇ ਭਾ ਚਾਰੇ ਪਾਸੇ ਵੇਖਦੀ ਏ' ਨੂੰ 'ਹੀ ਹੀ ਹੀ' ਕਰਦਾ ਬੜੇ ਤੇ ਬਿਠਾਉਂਦਾ ਹੈ]
ਤੇ... ਹੇ ਹੇ ਹੇ...ਕੀ ਨਾਂ ਐ ਤੇਰਾ...ਹਏਂ...

ਹ : (ਹੌਲੀ ਜਹੇ) ਤੇਰੀ ਮਾਂ...

ਸਿਪਾਹੀ : ਓਇ...ਮੂੰਹ ਬੰਦ ..ਕੋਈ ਬੁੜ ਬੁੜ ਨਹੀਂ...! ਹਾਂ ਜੀ...ਅੰ...ਕੀ ਨਾਂ ਐ ਤੇਰਾ...?

ਏ : (ਬਹੁਤ ਭੋਲੇਪਨ ਨਾਲ) ਜੀ, ਜੋ ਮਰਜ਼ੀ ਰੱਖ ਲਓ...

ਸਿਪਾਹੀ : ਜੋ ਮਰਜ਼ੀ ਰੱਖ ਲਓ...! ਕਿਆ ਬਾਤ ਹੈ...ਓਇ ਓਇ ਮੈਂ ਇਸ ਛੰਮ-ਛੰਮ ਦਾ ਨਾਮ ਰਖੂੰਗਾ ਨੂਰਜਹਾਂ...ਨਹੀਂ ਮਲਕਾ ਵਿਕਟੋਰੀਆ...ਨਹੀਂ ਇਹ ਬਦੇਸੀ ਨਾਮ ਨੇ। ਤੇ ਮੇਰੀ ਜ਼ਹਿਨੀਅਤ ਗੁਲਾਮ ਨਹੀਂ ਹੈ...ਮੈਂ ਇਸ ਦਾ ਨਾਮ ਰੱਖਾਂਗਾ...ਫੂਲਵੰਤੀ...ਪਰ ਨਹੀਂ...ਇਹ ਬਹੁਤ ਕਲਾਸੀਕਲ ਨਾਮ ਐ...ਅੱਜ ਕੱਲ੍ਹ ਜ਼ਮਾਨਾ ਹੈ ਫੈਂਸੀ ਨਾਮ ਦਾ...ਤਾਂ ਫਿਰ ਟਿੰਕੀ, ਮਿੰਕੀ, ਚਿੰਕੀ...ਨਹੀਂ ਨਾਂ ਅਜਿਹਾ ਹੋਣਾ ਚਾਹੀਦਾ ਹੈ, ਜੋ ਮੇਰੀਆਂ ਭਾਵਨਾਵਾਂ, ਇਛਾਵਾਂ ਤੇ ਮੇਰੀ ਸਿਰਜਨਾਤਮਕਤਾ ਦਾ ਪ੍ਰੀਤਕ ਹੋਵੇ,

ਚਾਰੇ : ਤਾਂ ਤੁਸੀਂ ਇਸਦਾ ਨਾਂ ਮਿਸ ਡੈਮੋਕਰੇਸੀ ਰੱਖ ਲਓ...

ੳ : ਚੀਖ ਚੀਖ ਕੇ ਕਹਿਣਾ ਕਿ ਡੈਮੋਕਰੇਸੀ ਨਾਲ ਸਾਡਾ ਡੂੰਘਾ ਨਾਤਾ ਹੈ,

ਅ : [ਦਰਸ਼ਕਾਂ ਲਈ, ਹੌਲੀ ਅਵਾਜ਼ 'ਚ] ਇਸ ਲਈ ਅਸੀਂ ਪੰਜਾਹ ਫੁੱਟ ਡੂੰਘੇ ਸਵੀਮਿੰਗ ਪੂਲ'ਚ ਇਸ ਨਾਲ ਰੋਜ਼ ਨੰਗੇ ਨਹਾਉਂਦੇ ਹਾਂ...

ਸਿਪਾਹੀ : ਕੀ ਕਿਹਾ...?

ਸ : ਜੀ ਕਹਿ ਰਿਹਾ ਹੈ ਕਿ ਤੁਸੀਂ ਲੋਕਾਂ ਨੂੰ ਕਹਿਣਾ ਕਿ ਅਸੀਂ ਡੈਮੋਕਰੇਸੀ ਨੂੰ ਪਿਆਰ ਕਰਦੇ ਹਾਂ, ਪਿਆਰ ਕਰਦੇ ਹਾਂ...ਪਿਆਰ ਕਰਦੇ ਹਾਂ...

ਹ : ਇਸੇ ਲਈ ਰੋਜ਼ ਇਸ ਨਾਲ ਪਾਰਲੀਆਮੈਂਟ 'ਚ ਬਲਾਤਕਾਰ ਕਰਦੇ ਹਾਂ...ਬਲਾਤਕਾਰ ਕਰਦੇ ਹਾਂ...ਬਲਾਤਕਾਰ ਕਰਦੇ ਹਾਂ...

ਸਿਪਾਹੀ : ਖਾਮੋਸ਼ ! ਮੂੰਹ ਬੰਦ !! ਇਹ ਸਰਕਾਰ ਦਾ ਨਿੱਜੀ ਮਾਮਲਾ ਹੈ, ਆਮ ਜਨਤਾ ਨੂੰ ਇਸ ਵਿਚ ਦਿਲਚਸਪੀ ਲੈਣ ਦੀ ਕੋਈ ਜ਼ਰੂਰਤ ਨਹੀਂ...।

ੳ : ਕਿਉਂ ? ਇਸਦੇ ਨਾਲ ਦੇਸ਼ ਦੀ ਸੁਰਖਿਆ ਨੂੰ ਖਤਰਾ ਹੁੰਦਾ ਹੈ... ?

ਸਿਪਾਹੀ : ਚੁੱਪ...ਦਫ਼ਾ ਹੋ ਜਾਓ... (ਔਰਤ ਨੂੰ) ਡਾਰਲਿੰਗ, ਵਿਦੇਸ਼ੀ ਤਾਕਤਾਂ ਦੇ ਗੜਬੜੀ ਦੇ ਇਰਾਦਿਆਂ ਨੂੰ ਵੇਖਦੇ ਹੋਏ ਨਾਮਕਰਣ ਸਮਾਰੋਹ, ਫਿਲਹਾਲ ਅਸੀਂ ਮੁਲਤਵੀ ਕਰਦੇ ਹਾਂ। ਸੋ...(ਅਚਾਨਕ ਕੁਝ ਫੈਸਲਾ ਕਰਕੇ ਯੱਕਦਮ



ਚਾਰੋ ਸ਼ੋਰ ਮਚਾ ਕੇ ਨਾਅਰੇ ਲਗਾਉਂਣੇ ਸ਼ੁਰੂ ਕਰ ਦਿੰਦੇ ਹਨ...'ਸਾਡੇ ਹੱਕ ਵਾਪਸ ਦਿਓ, ਅਸੀਂ ਕੀ ਚਾਹੁੰਦੇ ਹਾਂ, ਇਨਸਾਫ !') ਉਇ ਉਇ ਉਇ...
ਇਹ ਕੀ ਕਰ ਰਹੇ ਹੋ...?

ਚਾਰੇ : ਤਾਕਤ ਦਾ ਪ੍ਰਦਰਸ਼ਨ...

ਸਿਪਾਹੀ : ਪਰ ਕਿਉਂ... ?

ਚਾਰੇ : ਆਪਣੇ ਹੱਕ ਵਾਪਸ ਲੈਣ ਲਈ...

ਸਿਪਾਹੀ : ਹੱਕ ! ਕਿਹੜੇ ਹੱਕ... ?

ੳ : ਵਾਹ ਉਇ ਵਾਹ ਬੜਾ ਭੋਲਾ ਬਣਦੈਂ...

ਅ : ਸਾਲਾ ਡਾਕੂ ਕਿੱਤੋਂ ਦਾ...

ਸ : ਓ, ਜਿਹੜੀ ਆਪਣੀ ਮਾਂ ਨੂੰ ਨਾਲ ਲਾਈਂ ਬੈਠੈਂ, ਓਹ ਸਾਡੀ ਲਗਦੀ ਹੈ ਕੁਛ...

ਹ : ਅਸੀਂ ਆਪਣੀਆਂ ਤਾਕਤਾਂ ਦਾ ਕੇਂਦਰ ਬਣਾਇਆ ਤੇ ਤੂੰ ਉਸਤੇ ਕਬਜ਼ਾ ਕਰ ਕੇ ਬੈਠ ਗਿਐ...

ਸਿਪਾਹੀ : ਅੱਛਾ ਇਹ ਗੱਲ ਐ...

ਚਾਰੇ : ਹਾਂ, ਇਹ ਗੱਲ ਐ...

ਸਿਪਾਹੀ : ਠੀਕ ਹੈ ਠੀਕ ਹੈ, ਜੇ ਇਹ ਤੁਹਾਡਾ ਹੱਕ ਹੈ ਤਾਂ ਅਸੀਂ ਇਸ ਨੂੰ ਤੁਹਾਡੇ ਹਵਾਲੇ ਕਰ ਦੇਂਦੇ ਹਾਂ...ਪਰ ਇਕ ਸ਼ਰਤ ਹੈ...

ਚਾਰੇ : ਕੀ... ?

ਸਿਪਾਹੀ : ਪਹਿਲਾਂ ਤੁਸੀਂ ਚਾਰੇ ਉਸ ਗੰਦੇ ਛੱਪੜ ਤੋਂ ਮੂੰਹ ਧੋ ਕੇ ਆਓ...

ਚਾਰੇ : ਕੀ...??

ਸਿਪਾਹੀ : ਹੋਰ ਕੀ...ਓਇ ਨਲਾਇਕੋ, ਜਾਹਲੋ, ਇਜੜੋ, ਭੇਡੋ;...ਅਨਪੜੋ...ਇਹ ਐਡੀ ਖੂਬਸੂਰਤ ਚੀਜ਼ ਤੁਹਾਡੇ ਵਰਗੇ ਡੰਗਰਾ ਲਈ ਹੈ... ? ਨਹੀਂ...ਯਕੀਨਣ ਮੇਰੇ ਵਰਗੇ ਸਭਿਅਕ ਇਨਸਾਨਾਂ ਵਾਸਤੇ ਹੈ, ਤੁਸੀਂ ਐਡੀ ਖੂਬਸੂਰਤ ਚੀਜ਼ ਨੂੰ ਸੰਭਾਲ ਨਹੀਂ ਸਕੋਗੇ...ਪਹਿਲਾਂ ਇਸ ਦੇ ਕਾਬਲ ਬਣੋ...ਫੇਰ ਤੁਹਾਨੂੰ ਇਹ ਮਿਲੇਗੀ...ਜਾਓ ਪਹਿਲਾਂ ਸਾਡੇ ਸਕੂਲਾਂ ਵਿਚ ABC ਸਿੱਖੋ...ਏ ਫਾਰ ਐਪਲ ਬੀ ਫਾਰ ਬੇਬੀ, ਸੀ ਫਾਰ ਕੈਟ...

ੳ : ਸਾਲਾ ਕੈਟ ਦਾ...ਜੇ ਅਸੀਂ ਇਸ ਚੀਜ਼ ਨੂੰ ਬਣਾ ਸਕਦੇ ਹਾਂ ਤਾਂ ਕੀ ਸੰਭਾਲ ਨਹੀਂ ਸਕਦੇ ?

ਅ : ਇਹ ਹਰ ਹਾਲਤ ਵਿਚ ਸਾਡਾ ਹੱਕ ਹੈ...ਇਹ ਸਾਡੀ ਹੈ।

ਸਿਪਾਹੀ ; ਕਿਸਦੀ ਹੈ... ?

ਚਾਰੇ : (ਇਕ ਦੂਜੇ ਵੱਲ ਵੇਖ) ਸਾਡੀ...

ਸਿਪਾਹੀ : ਕੀ ਹੈ ?

ਚਾਰੇ : (ਸੋਚ ਕੇ)...ਪਤਨੀ

ਸਿਪਾਹੀ : ਤੁਹਾਡੇ ਚਾਰਾਂ ਦੀ...

ਚਾਰੇ : ਹਾਂ...

ਸਿਪਾਹੀ : (ਸੋਟੀ ਵਿਖਾਕੇ) ਓਇ ਓਇ ਓਇ...ਗੰਦ ਪਾਉਂਦੇ ਹੋ ਸਮਾਜ 'ਚ...ਇਕ ਇਕ ਪਤਨੀ ਦੇ ਚਾਰ ਚਾਰ ਪਤੀ...ਚਲਾਨ ਕਰ ਦਿਆਂਗਾ ਪੰਜਾਂ ਦਾ ਤੇ ਨੈਤਿਕਤਾ ਭੰਗ ਕਰਨ ਦੇ ਆਰੋਪ ਵਿਚ ਚਾਰ ਸਾਲਾਂ ਲਈ ਅੰਦਰ ਕਰ ਦਿਆਂਗਾ...

ਚਾਰੇ : ਪਰ ਅਸੀਂ ਤਾਂ ਸਿਰਫ ਚਾਰ ਹੀ ਹਾਂ, ਦ੍ਰੋਪਤੀ ਦੇ ਪੰਜ ਜੀ...

ਸਿਪਾਹੀ : ਓਇ ਓਇ ਓਇ...ਮੂੰਹ ਬੰਦ...! ਆਪਣੇ ਵਿਰਸੇ ਉਤੇ ਚਿੱਕੜ ਉਛਾਲਦੇ ਹੋ, ਵਿਰਸਾ ਜੋ ਅਸਾਡੀ ਸੰਸਕ੍ਰਿਤੀ ਹੈ, ਮੂੰਹ ਬੰਦ ! ਮੂੰਹ ਬੰਦ ! ਨਹੀਂ ਤਾਂ ਸੰਸਕ੍ਰਿਤੀ ਦਾ ਅਪਮਾਨ ਕਰਨ ਦੇ ਆਰੋਪ 'ਚ ਅੱਠ ਸਾਲ ਲਈ ਅੰਦਰ ਕਰ ਦਿਆਂਗਾ...

ਓ : ਹਰ ਗੱਲ ਤੇ ਅੰਦਰ ਕਰ ਦਿਆਂਗਾ...ਮੈਂ ਪੁਛਦਾਂ ਇਹ ਡੈਮੋਕਰੇਸੀ ਹੈ ਜਾਂ...

ਸਿਪਾਹੀ : ਦੇਸ਼ ਦੀ ਨਾਜ਼ੁਕ ਹਾਲਤ ਨੂੰ ਵੇਖਦਿਆਂ ਡੈਮੋਕਰੇਸੀ ਵਿਚ ਐਮਰਜੈਂਸੀ ਮਿਲਾ ਦਿੱਤੀ ਗਈ ਹੈ...

ਅ : ਤੇ ਹੁਣ...

ਸਿਪਾਹੀ : ਡੈਮੋਕਰੇਸੀ ਜਮਾਂ ਐਮਰਜੈਂਸੀ ਬਰਾਬਰ ਹੈ ਡਿਕਟੇਟਰਸ਼ਿਪ...

ਸ : ਇਹ ਅਨਿਆਏ ਹੈ, ਇਸ ਦੇ ਖਿਲਾਫ ਬੋਲਾਂਗੇ...

ਸਿਪਾਹੀ : ਅਸੀਂ ਸੁਣਾਂਗੇ ਨਹੀਂ

ਹ : ਅਸੀਂ ਅਖ਼ਬਾਰਾਂ 'ਚ ਲਿਖਾਂਗੇ

ਸਿਪਾਹੀ : ਅਸੀਂ ਪੜ੍ਹਾਂਗੇ ਨਹੀਂ

ਓ : ਅਸੀਂ ਪ੍ਰਦਰਸ਼ਨ ਕਰਾਂਗੇ

ਸਿਪਾਹੀ : ਅਸੀਂ ਵੇਖਾਂਗੇ ਨਹੀਂ

ਅ : ਅਸੀਂ ਹੜਤਾਲਾਂ ਕਰਾਂਗੇ

ਸਿਪਾਹੀ : ਸਾਡੇ ਕੋਲ ਹੜਤਾਲੀਆਂ ਲਈ ਬਹੁਤ ਜੇਲ੍ਹਾਂ ਹਨ

ਸ : ਅਸੀਂ 'ਜਾਮ' ਕਰਾਂਗੇ

ਸਿਪਾਹੀ : ਅਸੀਂ ਲਾਠੀਆਂ ਮਾਰ ਮਾਰ ਸਭ ਨੂੰ ਖਦੇੜ ਦਿਆਂਗੇ; ਫੇਰ...?

ਹ : ਤਾਂ ਫਿਰ ਸਾਡੇ ਕੋਲ ਇਕੋ ਰਾਹ ਬਚਦਾ ਹੈ...ਬਗਾਵਤ (ਚਾਰੋ ਪੱਥਰ ਚੁੱਕ ਕੇ ਸਿਪਾਹੀ ਦੇ ਮਾਰਨ ਦਾ ਅਭਿਨੈ ਕਰਦੇ ਹਨ)



ਸਪਾਹੀ : ਓਇ...ਓਇ ਓਇ...ਇਹ ਕੀ ਕਰ ਰਹੇ ਹੋ...ਹਟ ਜਾਓ...ਮੈਂ ਕਹਿੰਨਾ ਹੱਟ ਜਾਓ...ਨਹੀਂ ਤਾਂ ਇਸਦੇ ਬਹੁਤ ਬੁਰੇ ਸਿੱਟੇ ਨਿਕਲਣਗੇ...ਮੈਂ ਇਕ ਵੇਰ ਫੇਰ ਕਹਿੰਨਾ ਅਸੀ ਇਸ ਬਗਾਵਤ ਨੂੰ ਕੁਚਲ ਕੇ ਰੱਖ ਦਿਆਂਗੇ...ਮੈਂ ਸਾਰੇ ਬਾਗੀਆਂ ਨੂੰ ਅਪੀਲ ਕਰਦਾ ਹਾਂ ਕਿ ਉਹ ਹਥਿਆਰ ਸੁੱਟ ਦੇਣ ਤੇ ਸੰਵਿਧਾਨ ਦੀ ਪ੍ਰਭੂਸਤਾ ਨੂੰ ਸਵੀਕਾਰ ਕਰ ਲੈਣ, ਨਹੀਂ ਤਾਂ...ਠੀਕ ਹੈ...(ਸੋਟੀ ਚੁੱਕ ਕੇ ਉਤਾਂਹ ਕਰਦਾ ਹੈ। ਸਾਰੇ ਦੋ ਪਲ ਲਈ ਰੁਕ ਕੇ ਫੇਰ ਪਥਰਾਓ ਸ਼ੁਰੂ ਕਰਦੇ ਹਨ, ਸਿਪਾਹੀ ਖਿਝਦਾ ਹੈ)—ਠੀਕ ਹੈ, ਜੇ ਬਾਗੀ ਹਥਿਆਰ ਸੁੱਟ ਕੇ ਆਤਮ ਸਮਰਪਨ ਕਰ ਦੇਣ ਤਾਂ ਉਨ੍ਹਾਂ ਨੂੰ, ਅਸੀਂ ਵਾਅਦਾ ਕਰਦੇ ਹਾਂ ਕਿ ਆਮ ਮੁਆਫ਼ੀ ਦੇ ਦਿੱਤੀ ਜਾਏਗੀ, ਅਸਾਂ ਇਹ ਵੀ ਵਾਅਦਾ ਕਰਦੇ ਹਾਂ ਕਿ ਬਾਦ 'ਚ ਇਸ ਮਸਲੇ ਦਾ ਕੋਈ ਸ਼ਾਂਤੀ ਪੂਰਣ ਹੱਲ ਲੱਭਿਆ ਜਾਏਗਾ...(ਚਾਰੋ ਰੁੱਕ ਕੇ ਇਕ ਦੂਜੇ ਵੱਲ ਦੇਖਦੇ ਹਨ) ਜੇ ਬਾਗੀਆਂ ਨੂੰ ਸਾਡੀ ਪੇਸ਼ਕਸ਼ ਸਵੀਕਾਰ ਹੋਵੇ ਤਾਂ ਉਹ ਆਪਣੇ ਹਥਿਆਰ ਸੁੱਟ ਦੇਣ ਤੇ ਹੱਥ ਉਠਾ ਕੇ ਬਾਹਰ ਆ ਜਾਣ...ਅਸੀਂ ਵਾਅਦਾ ਕਰਦੇ ਹਾਂ ਕਿ ਉਨ੍ਹਾਂ ਉਪਰ ਗੋਲਾ ਬਾਰੀ ਨਹੀਂ ਕੀਤੀ ਜਾਏਗੀ (ਚਾਰੇ ਹੱਥ ਚੁੱਕ ਕੇ ਅੱਗੇ ਆਉਂਦੇ ਹਨ)...ਠੀਕ ਹੈ, ਹੁਣ ਦੱਸੋ...ਕੀ ਚਾਹੁੰਦੇ ਹੋ ਤੁਸੀਂ... ?

ਚਾਰੇ : ਆਪਣਾ ਹੱਕ...

ਸਿਪਾਹੀ : ਦੇ ਦਿਆਂਗੇ...ਅਸੀਂ ਇਸ ਗੱਲ ਤੇ ਸਹਿਮਤ ਹਾਂ ਕਿ ਇਹ ਤੁਹਾਡਾ ਹੱਕ ਹੈ ਪਰੰਤੂ ਜੇ ਤੁਹਾਡੇ ਇਸ ਹੱਕ ਤੇ ਅਸੀਂ ਆਪਣਾ ਕਬਜ਼ਾ ਰੱਖਿਆ ਤਾਂ ਇਸ ਦੇ ਪਿੱਛੇ ਇਕ ਕਾਰਣ ਸੀ...ਕਾਰਣ ਇਹ ਸੀ ਕਿ ਸਾਨੂੰ ਡਰ ਸੀ ਕਿ ਤੁਸੀਂ ਇਸ ਚੀਜ਼ ਦਾ ਇਸਤੇਮਾਲ ਉਵੇਂ ਹੀ ਕਰੋਗੇ ਜਿਵੇਂ ਕਿ ਬਾਂਦਰ ਉਸਤਰੇ ਦਾ ਕਰਦੇ ਹਨ ਪਰ ਅੱਜ ਅਮੀਂ ਸਮਝਦੇ ਹਾਂ ਕਿ ਤੁਜੀਂ ਪਾਗਲ ਹੋ ਗਏ ਹੋ ਤੇ ਵੇਲਾ ਆ ਗਿਆ ਹੈ ਕਿ ਤੁਹਾਡੀ ਚੀਜ਼ ਤੁਹਾਡੇ ਹਵਾਲੇ ਕਰ ਦਿੱਤੀ ਜਾਏ। ਪਰ ਕੀ ਤੁਸੀਂ ਉਹ ਮੁਹਾਵਰਾ ਨਹੀਂ ਸੁਣਿਆ ਕਿ ਸਾਂਝੀ ਹਾਂਡੀ ਚੌਰਾਹੇ ਫੁੱਟਦੀ ਹੈ... ? ਕੀ ਤੁਸੀਂ ਉਹ ਅਖਾਣ ਵੀ ਨਹੀਂ ਸੁਣਿਆ ਕਿ ਦੋ ਮੁੱਲਾਂ 'ਚ ਮੁਰਗੀ ਹਰਾਮ...ਫਿਰ ਤੁਸੀਂ ਤਾਂ ਚਾਰ ਹੋ, ਜ਼ਰਾ ਸੋਚੋ ਕਿ ਚਾਰ ਮੁੱਲਾਂ 'ਚ ਇਸ ਮੁਰਗੀ ਦਾ ਕੀ ਬਣੇਗਾ...? ਯਾਦ ਕਰੋ ਉਹ ਕਹਾਣੀ ਕਿ ਕਿਸ ਤਰ੍ਹਾਂ ਦੋ ਬਿੱਲੀਆਂ ਲੜਦੀਆਂ ਰਹਿ ਗਈਆਂ ਸਨ ਤੇ ਬਾਂਦਰ ਉਨ੍ਹਾਂ ਦੀ ਰੋਟੀ ਲੈ ਗਿਆ ਸੀ। ਨਹੀਂ, ਮੇਰਾ ਇਹ ਕਹਿਣ ਦਾ ਮਤਲਬ ਤੁਹਾਡੇ ਹੱਕਾਂ ਤੋਂ ਮੁਨੱਕਰ ਹੋਣਾ ਨਹੀਂ ਹੈ, ਮੈਂ ਤਾਂ ਸਿਰਫ ਤੁਹਾਨੂੰ ਸਲਾਹ ਦੇ ਰਿਹਾ; ਸੁਚੇਤ ਕਰ ਰਿਹਾਂ ਕਿ ਹੋ ਸਕਦਾ ਹੈ ਕੱਲ੍ਹ ਨੂੰ ਤੁਹਾਡੇ ਵਿਚ ਵੀ ਇਸ ਔਰਤ ਨੂੰ ਲੈ ਕੇ ਕੋਈ ਝਗੜਾ ਹੋ ਜਾਵੇ ਤੇ ਕੋਈ ਬਾਂਦਰ ਫੈਸਲਾ ਕਰਨ ਦੇ ਬਹਾਨੇ...

ਪਰ ਮੈਂ ਤਾਂ ਦੁਆ ਕਰਾਂਗਾ ਕਿ ਰੱਬ ਇਹ ਕਰੇ ਹੀ ਨਾ...ਪਰ ਫਿਰ ਵੀ ਸਦੀਵੀ ਸੁਰੱਖਿਆ ਲਈ ਇਹ ਚੰਗਾ ਰਹੇਗਾ ਕਿ ਤੁਸੀਂ ਆਪਣੇ ਵਿਚਕਾਰ ਇਕ ਅਜਿਹਾ ਰਾਜਨੈਤਿਕ ਸਮਝੌਤਾ ਕਰੋ ਕਿ ਇਹ ਮੁਰਗੀ ਹਰਾਮ ਹੋਣ ਤੋਂ ਬਚ ਸਕੇ...

ਚਾਰੇ : (ਪ੍ਰਭਾਵਿਤ ਹੋ ਕੇ) ਪਰ ਇਸ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ ?

ਸਿਪਾਹੀ : ਤੁਹਾਨੂੰ ਆਪਣੇ ਵਿਚੋਂ ਇਕ ਨੂੰ ਆਪਣਾ ਆਗੂ ਚੁਣ ਲੈਣਾ ਚਾਹੀਦਾ ਹੈ ਜਿਸ ਤੇ ਕਿ ਇਸ ਹਾਂਡੀ ਮੇਰਾ ਮਤਲਬ ਹੈ ਔਰਤ ਦੀ ਸਾਂਭ-ਸੰਭਾਲ ਤੇ ਖਿਆਲ ਦੀ ਪੂਰੀ ਜ਼ਿੰਮੇਦਾਰੀ ਹੋਵੇ, ਬੁਨਿਆਦੀ ਤੌਰ ਤੇ ਭਾਵੇਂ ਤੁਹਾਡੇ ਚਾਰਾਂ ਦਾ ਇਸ ਤੇ ਬਰਾਬਰ ਹੱਕ ਹੋਵੇ, ਪਰ ਮੈਂ ਸਮਝਦਾ ਹਾਂ...ਕਿ ਇਸ ਸਾਂਝੀ ਹਾਂਡੀ ਦੇ ਚੌਰਾਹੇ ਫੁੱਟਣ ਤੋਂ ਬਚਾਉਣ ਲਈ ਇਕ ਦਾ ਆਗੂ ਹੋਣਾ ਬਹੁਤ ਜ਼ਰੂਰੀ ਹੋਵੇ, ਜੋ ਇਸ ਨੂੰ ਆਪਣੇ ਪ੍ਰਾਣਾਂ ਤੋਂ ਵੀ ਵੱਧ ਸਹੇਜ ਕੇ ਸੰਭਾਲ ਕੇ, ਤੇ ਯੋਗ ਢੰਗ ਨਾਲ ਰੱਖ ਸਕੇ...

ਚਾਰੇ : (ਬਹੁਤ ਪ੍ਰਭਾਵਿਤ ਹੋ ਕੇ) ਅਸੀਂ ਸਹਿਮਤ ਹਾਂ, ਪਰ ਸਾਡਾ ਆਗੂ ਕੌਣ ਹੋਵੇਗਾ... ?

ਸਿਪਾਹੀ : ਇਹ ਤਾਂ ਤੁਹਾਡਾ ਅੰਦਰੂਨੀ ਮਾਮਲਾ ਹੈ, ਸੋ ਮੇਰਾ ਦਖ਼ਲ ਠੀਕ ਨਹੀਂ। ਤੁਸੀਂ ਆਪ ਸਰਵਸੰਮਤੀ ਨਾਲ ਇਸਦਾ ਫੈਸਲਾ ਕਰੋ ਤੇ ਤੁਹਾਡੇ 'ਚੋਂ ਜੋ ਇਸਦੇ ਵਧੇਰੇ ਯੋਗ ਹੋਵੇ, ਇਹ ਔਰਤ ਉਸੇ ਦੀ ਹੋਵੇ, ਜਿਸਦਾ ਇਸ ਤੇ ਸਭ ਤੋਂ ਵੱਧ ਹੱਕ ਹੋਵੇ... !

ੳ : (ਟੋਨ ਬਦਲਕੇ) ਠੀਕ ਐ ਫਿਰ...ਇਸ 'ਚ ਫੈਸਲੇ ਵਾਲੀ ਕਿਹੜੀ ਗੱਲ ਐ...ਫੈਸਲਾ ਈ ਫੈਸਲੈ...ਮੈਂ ਹੈਗਾ...ਬੱਸ ਆਪਣਾ ਹੀ ਹੱਕ ਐ...

ਅ : ਵਾਹ ਓਇ ਵਾਹ...ਬਾਪ ਨਾ ਮਾਰੀ ਮੈਂਢਕੀ ਤੇ ਬੇਟਾ ਤੀਰ ਅੰਦਾਜ਼...ਤੇਰਾ ਕਾਹਦਾ ਹੱਕ ਐ...?

ੲ : ਹਾਂ ਕਾਹਦਾ ਹੱਕ ਐ...?

ੳ : ਮੈਂ ਇਸ ਔਰਤ ਦੀ ਸਿਰਜਨਾ ਕੀਤੀ ਹੈ...ਇਸ ਤੇ ਮੇਰਾ ਹੱਕ ਨੀ ਤਾਂ ਹੋਰ ਕਿਸਦੈ...?

ਅ : ਤੇਰੀ ਸਿਰਜਨਾ ਵਿਅਰਥ ਸੀ ਜੇ ਮੈਂ ਉਸਨੂੰ ਵਸਤਰ ਪਹਿਨਾ ਕੇ ਸੁਰੱਖਿਅਤ ਨਾ ਕਰਦਾ।

ਸ : ਨਾਰੀ ਦੀ ਮੁਢਲੀ ਲੋੜ ਵਸਤਰ ਨਹੀਂ ਗਹਿਣੇ ਹੁੰਦੇ ਹਨ...ਸਾਵਣ ਬਿਨ ਬਹਾਰ ਦੇ, ਜਵਾਨੀ ਬਿਨ ਪਿਆਰ ਦੇ, ਨਾਰੀ ਬਿਨ ਸ਼ਿੰਗਾਰ ਦੇ ਅਧੂਰੀ ਹੁੰਦੀ ਹੈ।



ੲ : ਪਰੰਤੂ ਤੁਹਾਡੀ ਤਿੰਨਾਂ ਦੀ ਸਿਰਜਨਾ ਵੇਲੇ ਇਹ ਚੀਜ਼ ਨਾਰੀ ਨਹੀਂ ਸੀ, ਸਿਰਫ ਮਿੱਟੀ ਦਾ ਬੁੱਤ ਸੀ...ਮੈਂ ਇਸ ਵਿਚ ਪ੍ਰਾਣ ਭਰੇ ਹਨ, ਸਭ ਤੋਂ ਵੱਡੀ ਦੇਣ ਤਾਂ ਮੇਰੀ ਹੈ—(ਚਾਰੇ 'ਨਹੀਂ ! ਮੇਰੀ ਹੈ' ਕਹਿੰਦੇ ਉਲਝਦੇ ਹਨ)

ਸਿਪਾਹੀ : ਓਇ ਓਇ ਓਇ...ਇਹ ਕਿਆ ਹੈ...ਕਿਆ ਹੈ ਇਹ ਰੌਲਾ-ਰੱਪਾ ? ਇਕ ਦਮ ਬੰਦ...ਨਹੀਂ ਤਾਂ ਮੂੰਹ ਤੇ ਸਾਈਲੈਂਸਰ ਨਾ ਲਗਾਉਣ ਦੇ ਦੋਸ਼ 'ਚ ਚਲਾਨ ਕਰਕੇ ਅੰਦਰ ਕਰ ਦਿਆਂਗਾ।

ਚਾਰੇ : ਜਨਾਬ ਸਾਡਾ ਤੇ ਕੋਈ ਫੈਸਲਾ ਨਹੀਂ ਹੋ ਰਿਹਾ...

ਸਿਪਾਹੀ : ਫਿਰ ਸਾਡੀ ਵੀ ਮਜ਼ਬੂਰੀ ਹੈ—ਸਾਨੂੰ ਸਮਝ ਹੀ ਨਹੀਂ ਆਉਂਦੀ ਕਿ ਅਸੀਂ ਤੁਹਾਡੇ ਵਿਚੋਂ ਕਿਸ ਨਾਲ ਗੱਲ ਕਰੀਏ...

ਚਾਰੇ : ਫਿਰ ਤੁਸੀਂ ਹੀ ਕੋਈ ਸਲਾਹ ਦਿਓ...

ਸਿਪਾਹੀ : ਸਲਾਹ ! ਚਲੋ ਦਿੱਤੀ...

ਚਾਰੇ : ਕੀ...?

ਸਿਪਾਹੀ : ਆਪਣੇ ਕੇਸ ਨੂੰ ਸੁਪਰੀਮ ਕੋਰਟ ਵਿਚ ਲੈ ਜਾਓ...

ੳ : ਪਰ ਸੁਪਰੀਮ ਕੋਰਟ ਜਦੋਂ ਤੱਕ ਇਸ ਕੇਸ ਦਾ ਫੈਸਲਾ ਸ਼ੁਰੂ ਕਰੂ...

ਅ : ਉਦੋਂ ਤੱਕ ਸਾਡੇ ਦੰਦ ਝੜ ਚੁੱਕੇ ਹੋਣਗੇ...ਵਾਲ ਝੜ ਚੁੱਕੇ ਹੋਣਗੇ

ਸ : ਔਰਤ ਦਾ ਨਾਮ ਵੀ ਲਿਆ ਕਰਾਂਗੇ ਤਾਂ ਮੂੰਹ 'ਚੋਂ ਉਹ 'ਰਾਮ ਰਾਮ' ਬਣ ਕੇ ਨਿਕਲਿਆ ਕਰੂ...

ੲ : ਫੇਰ ਉਦੋਂ ਅਸੀਂ ਇਸ ਦਾ ਕੀ ਅਚਾਰ ਪਾਵਾਂਗੇ ?

ਸ : ਅਚਾਰ ਪਾਉਣ ਜੋਗਾ ਉਦੋਂ ਤੱਕ ਤੁਸੀਂ ਇਸ ਨੂੰ ਛੱਡੋਗੇ ਵੀ ਕੀ...ਮਾਊਂ...

ਸਿਪਾਹੀ : ਫਿਰ ਯੂ. ਐਨ. ਓ. 'ਚ ਲੈ ਜਾਓ...

ਚਾਰੇ : ਇਕੋ ਹੀ ਗੱਲ ਹੈ ਜੀ...

ਸਿਪਾਹੀ : ਤਾਂ ਫਿਰ ਇਲੈਕਸ਼ਨ ਕਰਵਾ ਲਓ...

ਚਾਰੇ : ਇਲੈਕਸ਼ਨ...!

ਸਿਪਾਹੀ ; ਹਾਂ ! ਇਲੈਕਸ਼ਨ, ਯਾਨੀ ਕਿ ਲਾਟਰੀ, ਜੂਆ,...ਸੱਟਾ...ਮੰਜ਼ੂਰ...?

ੳ : (ਦੌੜ ਕੇ ਸਿਪਾਹੀ ਦੇ ਸੱਜੇ ਪਾਸੇ ਆ ਕੇ) ਸੱਜੇ ਪੱਖੀ... !

ਅ : (ਖੱਬੇ ਪਾਸੇ ਆ ਕੇ) ਖੱਬੇ ਪੱਖੀ...!!

ਸ : (ਹੱਥ ਉਲ੍ਹਾਰ ਕੇ) ਮੈਂ ਵੀ ਖੱਬੇ ਪੱਖੀ...

ਸਿਪਾਹੀ : (ੲ ਨੂੰ) ਤੇ ਤੂੰ...

ਹ : ਮੈਂ ਗੁੱਟ ਨਿਰਲੇਪ ਹਾਂ...(ਓ ਖੁਸ਼ੀ ਨਾਲ ਨੱਚਦਾ ਹੈ)

ੳ : ਜਿੱਤ ਗਿਆ ਮੈਂ ਜਿੱਤ ਗਿਆ... ਜਬ ਤੱਕ ਸੂਰਜ ਚਾਂਦ ਰਹੇਗਾ ਦੁਨੀਆ ਮੇਂ ਮੇਰਾ ਨਾਮ ਰਹੇਗਾ...

ਅ : ਓਇ ਓਇ ਓਇ... ਤੂੰ ਕਿਵੇਂ ਜਿੱਤ ਗਿਆ...? ਮੇਰੇ ਵੱਲ ਦੋ ਵੋਟਾਂ ਨੇ.. ਤੇਰੀ ਤਾਂ ਇਕੋ ਹੀ ਹੈ...ਜਨਾਬ ਇਹ ਕਿਸ ਤਰ੍ਹਾਂ ਜਿੱਤਿਆ... ! ਮੈਂ ਜਿੱਤਿਆ...! ਮੈਂ ਜਿੱਤਿਆ। ਭਾਵੇਂ ਤੁਸੀਂ ਦੁਬਾਰਾ ਗਿਣਤੀ ਕਰਵਾ ਲਓ..

ਸਿਪਾਹੀ : ਹਾਂ ਬਈ ਤੂੰ ਕਿਵੇਂ ਜਿੱਤਿਆ...?

ੳ : ਮੈਂ ਜੀ... ਆਓ...ਇਧਰ ਆਓ ਮੈਂ ਤੁਹਾਨੂੰ ਸਮਝਾਉਨਾਂ...(ਪਾਸੇ ਲਿਜਾ ਕੇ ਚਮਚੀ ਮਾਰਦਾ ਹੈ, ਸਿਪਾਹੀ ਖੁਸ਼ ਹੋ ਜਾਂਦਾ ਹੈ)

ਸਿਪਾਹੀ : ਰਾਜਪਾਲ ਆਪਣੇ ਵਿਸ਼ੇਸ਼ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਇਨ੍ਹਾਂ ਨੂੰ ਇ ਹਫਤੇ ਵਿਚ ਆਪਣਾ ਬਹੁਮਤ ਸਿੱਧ ਕਰਕੇ ਸਰਕਾਰ ਬਨਾਉਣ ਦਾ ਸੱ ਂਦੇ ਹਨ...

ਅ-ਸ : ਪਰ ਇਹ ਸਰਾਸਰ ਅਨਿਆਏ ਹੈ...

ਸਿਪਾਹੀ : ਓਇ ਓਇ ਮੂੰਹ ਬੰਦ...ਤੁਹਾਡੇ ਮੂੰਹਾਂ 'ਚੋਂ ਮੈਨੂੰ ਬਗਾਵਤ ਦੀ ਬੋਅ ਆ ਰਹੀ ਹੈ...ਦਫ਼ਾ ਹੋ ਜਾਓ ਐਥੋਂ, ਨਹੀਂ ਤਾਂ ਦੇਸ਼-ਧਰੋਹੀ ਦੇ ਕੇਸ 'ਚ ਅੰਦ ਕਰ ਦਿਆਂਗਾ (ਉਧਰ ਓ, ੲ ਨੂੰ ਲੈ ਕੇ ਸਿੰਘਾਸਨ ਤੱਕ ਪਹੁੰਚ ਗਿਆ ਹੈ

ਅ-ਸ : ਵੇਖੀ ਜਾਏਗੀ...(ਕਹਿ ਕੇ ਨਾਅਰੇ ਲਗਾਉਂਦੇ ਹਨ ਤੇ ਸ਼ੋਰ ਮਚਦਾ ਹੈ.. ਸ ਵੀ ਇਨ੍ਹਾਂ 'ਚ ਸ਼ਾਮਿਲ ਹੋ ਗਿਆ। ਗਲ ਹੱਥ ਪਾਈ ਤੱਕ ਵਧਦੀ ਹੈ... ਸਾਰੇ ਇਕ ਦੂਜੇ ਦੀ ਲੱਤ ਖਿੱਚ ਖੁਦ ਸਿੰਘਾਸਨ ਤੇ 'ੲ' ਕੋਲ ਬੈਠਣ ਦ ਪ੍ਰਯਤਨ ਕਰਦੇ ਹਨ, ਸਿਪਾਹੀ ਸਿੰਘਾਸਨ ਤੇ ਬੈਠਣ ਵਾਲੇ ਦਾ ਸਾਥ ਦੇਂਦ ਹੈ ਪਰ ਇੰਨੇ 'ਚ ਸਭਦਾ ਹੁਲੀਆ ਵਿਗੜ ਜਾਂਦਾ ਹੈ ਤੇ ਕਪੜੇ ਫੱਟ ਜਾਂਦੇ ਹ 'ੲ' ਉਪਰ ਬੈਠੀ ਹੱਸਦੀ ਹੈ...ਫਿਰ ਹੌਲੀ ਹੌਲੀ ਸਿਪਾਹੀ ਖ਼ੁਦ ਸਿੰਘਾਸ ਵੱਲ ਵੱਧਦਾ ਹੈ ਤੇ ਸਭ ਨੂੰ ਧੱਕ ਸਿੰਘਾਸਨ ਤੇ ਬੈਠਦਾ ਹੈ ਤੇ...]

ਸਿਪਾਹੀ : (ਗਰਜ਼ ਕੇ) ਹਾਲਟ...ਜੋ ਜਹਾਂ ਹੈ ਵਹੀਂ ਰੁਕ ਜਾਏ...ਵਰਨਾ ਗੋਲੀ ਮਾ ਦੀ ਜਾਏਗੀ...

ਚਾਰੇ : ਕਿਉ...?

ਸਿਪਾਹੀ : ਦੇਸ਼ ਵਿਚ ਫੌਜੀ ਰਾਜ ਲਾਗੂ ਹੋ ਗਿਆ ਹੈ...

ਚਾਰੇ : ਪਰ ਕਿਉਂ...?



ਸਿਪਾਹੀ : ਦੇਸ਼ 'ਚ ਅਰਾਜਕਤਾ ਫੈਲੀ ਹੋਈ ਹੈ, ਸਾਰੇ ਲੀਡਰ ਨਿਕੰਮੇ ਹਨ, ਦੇਸ਼ ਦਾ ਆਰਥਿਕ,ਸਮਾਜਕ,ਰਾਜਨੀਤਿਕ ਤੇ ਨਸ਼ਾ-ਅਤਮਕ ਢਾਂਚਾ ਬੁਰੀ ਤਰ੍ਹਾਂ ਚਰਮਰਾ ਗਿਆ ਹੈ, ਸੋ ਦੇਸ਼ ਨੂੰ ਹੁਣ ਇਕ ਧੱਕੜ ਅਗਵਾਈ ਦੀ ਜ਼ਰੂਰਤ ਨੂੰ ਮਹਿਸੂਸ ਕਰਕੇ ਅਸੀਂ ਇਹ ਕਦਮ ਚੁੱਕਿਆ ਹੈ।

ਚਾਰੇ : ਪਰ ਇਹ ਤਾਨਾਸ਼ਾਹੀ ?

ਸਿਪਾਹੀ : ਅਸੀਂ ਵਾਅਦਾ ਕਰਦੇ ਹਾਂ ਕਿ 90 ਦਿਨ ਦੇ ਅੰਦਰ ਅੰਦਰ ਦੇਸ ਵਿਚ ਚੋਣਾਂ ਕਰਵਾ ਕੇ ਸ਼ਾਸਨ ਦੀ ਵਾਗਡੋਰ ਲੋਕਪ੍ਰਿਯ ਸਰਕਾਰ...(ਇਕ ਬੈੱਲ ਵਜਦੀ ਹੈ ਤੇ ਚਾਰੋ ਆਪਣੀ ਸਾਮੱਗਰੀ ਚੁੱਕ ਕੇ ਸਮਾਪਤੀ-ਗਾਣ ਆਰੰਭ ਕਰ ਦਿੰਦੇ ਹਨ) ਓਇ ਮੂੰਹ ਬੰਦ...ਇਹ ਕੀ ਹੈ ?

ੳ : (ਸਹਿਮ ਕੇ) ਇਹ ਸਮਾਪਤੀ-ਗਾਣ ਹੈ ਜੀ...ਨਾਟਕ ਖ਼ਤਮ ਹੋ ਗਿਆ ਹੈ... ਹੁਣ ਪ੍ਰਾਈਜ਼-ਡਿਸਟਰੀਬਿਊਸ਼ਨ ਫੰਕਸ਼ਨ...

ਸਿਪਾਹੀ : (ਕੜਕ ਕੇ) ਨਾਟਕ ਖ਼ਤਮ ਹੋ ਗਿਆ ਹੈ...ਕੌਣ ਕਹਿੰਦਾ ਹੈ ਨਾਟਕ ਖ਼ਤਮ ਹੋ ਗਿਆ ਹੈ (ਹੁਣ ਉਹ ਗੰਭੀਰ ਹੈ)

ਅ : ਜੀ ਟਾਈਮ-ਕੀਪਰ, ਟਾਈਮ ਕੀਪਰ ਨੇ ਹੁਣੇ ਹੁਣੇ ਹੁਣੇ ਪਹਿਲੀ ਬੈਲ ਮਾਰ ਕੇ ਸਾਨੂੰ ਸੂਚਿਤ ਕੀਤਾ ਹੈ ਕਿ ਜੇ ਅਸੀਂ ਅਗਲੇ ਪੰਜਾਂ ਮਿੰਟਾਂ ਵਿਚ ਆਪਣਾ ਨਾਟਕ ਸਮਾਪਤ ਨਾ ਕੀਤਾ...ਤਾਂ ਸਾਡਾ ਨਾਟਕ ਡਿਸਕੁਆਲੀਫਾਈ ਕਰ ਦਿੱਤਾ ਜਾਏਗਾ।

ਸ : ਸੋ ਛੇਤੀ ਛੇਤੀ ਸਮਾਪਤੀ-ਗਾਣ ਗਾਈਏ...

ਹ : ਤੇ ਨਾਟਕ ਦਾ ਐਂਡ ਕਰੀਏ ਵਰਨਾ...

ਸਿਪਾਹੀ : ਮੂੰਹ ਬੰਦ...ਕੋਈ ਨਾਟਕ ਖ਼ਤਮ ਨਹੀਂ ਹੋਏਗਾ...ਜਦੋਂ ਤੱਕ ਸਾਡਾ ਨਾਟਕ ਵੇਖਣ ਦਾ ਮੂਡ ਹੈ ਨਾਟਕ ਬੰਦ ਨਹੀਂ ਹੋਵੇਗਾ...(ਪਊਏ ਨੂੰ ਚੁੱਕ ਕੇ ਉਲਟਾ ਪੁਲਟਾ ਕੇ ਵੇਖਦਾ ਹੈ ਤੇ ਫਿਰ ਗੁੱਸੇ ਨਾਲ ਵਗਾਹ ਮਾਰਦਾ ਹੈ...) ਚਲੋ...ਨਾਟਕ ਸ਼ੁਰੂ ਕਰੋ...

ਚਾਰੇ : (ਰੋਣਹਾਕੇ ਹੋ ਕੇ) ਅਸੀਂ ਇਹ ਨਾਟਕ ਨਹੀਂ ਕਰ ਸਕਦੇ...

ਸਿਹਾਹੀ : ਕਿਉਂ ? ਕਿਉਂ ਨਹੀਂ ਕਰ ਸਕਦੇ ?

ਕ : (ਪਾਸਿਓਂ ਮੰਚ ਤੇ ਪ੍ਰਵੇਸ ਕਰਦਿਆਂ ਪ੍ਰਭਾਵਸ਼ਾਲੀ ਆਵਾਜ਼ 'ਚ...) ਕਿਉਂ ਕਿ ਇਸ ਤੋਂ ਅਗਾਂਹ ਇਨ੍ਹਾਂ ਲਈ ਨਾਟਕ ਵਿਚਲੇ ਪ੍ਰਤੀਕਾਂ ਨੂੰ ਬਣਾਈ ਰੱਖਣਾ ਮੁਸ਼ਕਿਲ ਹੋ ਜਾਵੇਗਾ...(ਚਾਰੇ 'ਗੁਰਦੇਵ' ਆਖ ਕੇ 'ਕ' ਦੇ ਪੈਰੀਂ ਡਿਗਦੇ ਹਨ) ਕਿਉਂਕਿ ਮੈਂ ਠੀਕ ਕਹਿ ਰਿਹਾ ਹਾਂ ਨਾ...

ਓ : ਹਾਂ ਗੁਰੂਦੇਵ...ਸਾਨੂੰ ਮੁਆਫ ਕਰ ਦਿਓ ਕਿ ਅਸੀਂ ਤੁਹਾਡੇ ਬਗੈਰ...

ਕ : ਪਰ ਤੁਸੀਂ ਕੁਝ ਵੀ ਬੁਰਾ ਨਹੀਂ ਕੀਤਾ, ਮੈਂ ਦਰਸ਼ਕਾਂ ਵਿਚ ਬੈਠ ਕੇ ਤੁਹਾਨੂੰ ਦੇਖ ਰਿਹਾ ਸਾਂ...ਰਾਜਸੱਤਾ ਲਈ ਸਗੋਂ ਔਰਤ ਦਾ ਪ੍ਰਤੀਕ ਖ਼ੂਬ ਨਿਖਰਿਆ ...ਫਿਰ ਤੁਹਾਡੀ ਅਦਾਕਾਰੀ ਵੀ ਅੱਛੀ ਸੀ...ਬਲਕਿ ਬਹੁਤ ਅੱਛੀ ਸੀ...

ਸਿਪਾਹੀ : ਅੱਛਾ ! ਯਾਨੀ ਕਿ ਔਰਤ ਦਾ ਨਾਟਕ ਔਰਤ ਦਾ ਨਾਟਕ ਨਹੀਂ ਸੀ !! ਉਇ ਉਇ ਉਇ ਹੇਰਾਫ਼ੇਰੀ ਕਰਦੇ ਹੋ, 420 ਦਾ ਕੇਸ ਬਣਾ ਕੇ ਅੰਦਰ ਕਰ ਦਿਆਂਗਾ...

ਕ : ਤਾਂ ਤੁਸੀਂ ਕੀ ਸਮਝਦੇ ਸੀ ਕਿ ਡੰਡੇ ਤੋਂ ਡਰ ਕੇ ਇਨ੍ਹਾਂ ਕਲਾਕਾਰਾਂ ਨੇ ਤੁਹਾਡੀ ਸੱਤਾ ਨਾਲ ਸਮਝੌਤਾ ਕਰ ਲਿਆ...!

ਸਿਪਾਹੀ : ਅੱਛਾ ! ਤਾਂ ਗੱਲ ਇੱਥੋਂ ਤਕ ਪਹੁੰਚੀ ਹੋਈ ਹੈ...ਪਰ ਜੇ ਇਨ੍ਹਾਂ ਨੇ ਸਮਝੌਤਾ ਨਹੀਂ ਕੀਤਾ ਤਾਂ ਹੁਣ ਕਰ ਲੈਣਗੇ...

ਕ : ਭਰਮ ਨਾ ਸਿਰਜੋ ! ਟੁੱਟ ਜਾਏਗਾ ਤਾਂ ਪੀੜ ਹੋਏਗੀ

ਸਿਪਾਹੀ : ਭਰਮ ਤੂੰ ਸਿਰਜ ਰਿਹੈਂ ਨਾਟਕਕਾਰ...(ਰਤਾ ਔਖਾ ਹੈ) ਜੇ ਇਨ੍ਹਾਂ ਕਲਾਕਾਰਾਂ ਨੇ ਆਪਣੀ ਕਲਾ ਨੂੰ ਜ਼ਿੰਦਾ ਰੱਖਣਾ ਹੈ ਤਾਂ ਇਨ੍ਹਾਂ ਨੂੰ ਸਾਡੀ ਸੱਤਾ ਨਾਲ ਸਮਝੌਤਾ ਕਰਨਾ ਹੀ ਪਵੇਗਾ...

ਕ : ਏਦਾਂ ਤੁਸੀਂ ਸੋਚਦੇ ਹੋ, ਪਰ ਮੇਰਾ ਤਾਂ ਖਿਆਲ ਹੈ ਕਿ ਜੇ ਇਨ੍ਹਾਂ ਨੇ ਆਪਣੀ ਕਲਾ ਨੂੰ ਸਹੀ ਅਰਥਾਂ 'ਚ ਜ਼ਿੰਦਾ ਰੱਖਣਾ ਹੈ ਤਾਂ ਇਨ੍ਹਾਂ ਨੂੰ ਸੱਤਾ ਦੇ ਨਾਲ ਨਹੀਂ ਤੁਰਨਾ ਚਾਹੀਦਾ,ਬਲਕਿ ਉਸਦਾ ਸ਼ੀਸ਼ਾ ਬਣਾਕੇ ਉਸਦੇ ਸਾਹਮਣੇ ਹੋਣਾ ਚਾਹੀਦਾ ਹੈ...

ਸਿਪਾਹੀ : (ਭਰਪੂਰ ਗੁੱਸੇ ਨਾਲ) ਤੂੰ ਦੋ ਕੌਡੀ ਦਾ ਨਾਟਕਕਾਰ ਸਾਨੂੰ ਸ਼ੀਸ਼ਾ ਵਿਖਾਏਂਗਾ ...ਮੂੰਹ ਬੰਦ ਕਰ ਤੇ ਆਪਣੀ ਔਕਾਤ ਨੂੰ ਪਹਿਚਾਣ...ਤੇਰੇ ਵਰਗੇ ਹਜ਼ਾਰਾਂ ਨਾਟਕਕਾਰ...ਰਾਤ ਦਿਨ ਸਾਡੀ ਸਰਪ੍ਰਸਤੀ ਹਾਸਿਲ ਕਰਨ ਲਈ ਸਾਡੀ ਦੇਹਲੀ ਤੇ ਮੱਥਾ ਰਗੜਦੇ ਨੇ ਤੇ ਤੂੰ...

ਕ : ਰਗੜਦੇ ਹੋਣਗੇ ਪਰ ਉਹ ਨਾਟਕਕਾਰ ਵੀ ਹੋਣਗੇ, ਕੋਈ ਜ਼ਰੂਰੀ ਨਹੀਂ... ਤੇ ਫਿਰ ਇਹ ਗੱਲ ਤੁਸੀਂ ਮੈਨੂੰ ਉਦੋਂ ਕਹਿਣਾ ਜਦੋਂ ਮੈਂ ਤੁਹਾਡੇ ਕੋਲ ਆਪਣੇ ਨਾਟਕਾਂ ਲਈ ਸਰਪ੍ਰਸਤੀ ਮੰਗਣ ਆਵਾਂਗਾ...

ਸਿਪਾਹੀ : ਤੂੰ ਆਏਂਗਾ ਨਾਟਕਕਾਰ, ਤੂੰ ਜ਼ਰੂਰ ਆਏਂਗਾ...ਤੇ ਉਹੀ ਨਾਟਕ ਲੈ ਕੇ ਆਏਂਗਾ ਜੋ ਅਸੀਂ ਚਾਹਾਂਗੇ...ਜੋ ਸਾਡੀ ਸੱਤਾ ਚਾਹੇਗੀ...



ਕ : ਮੈਂ ਸਿਰਫ, ਸਿਰਫ ਅਤੇ ਸਿਰਫ...ਉਹੀ ਨਾਟਕ ਕਰਾਂਗਾ ਜੋ ਲੋਕਾਂ ਲਈ ਹੋਵੇਗਾ ਤੇ ਲੋਕਾਂ ਦਵਾਰਾ ਹੋਵੇਗਾ...(ਸਾਥੀਆਂ ਨਾਲ ਮੁੜਦਾ ਹੈ)

ਸਿਪਾਹੀ : ਹੁਣ ਤੂੰ ਬੇਸ਼ੱਕ ਜਾ ਸਕਦਾ ਹੈਂ ਨਾਟਕਕਾਰ, ਪਰ ਇਕ ਵਾਰ ਫੇਰ ਸੋਚ ਲੈ ਤੇਰੀ ਕਲਾ ਸੱਤਾ ਨਾਲ ਟੱਕਰ ਲੈ ਕੇ ਨਹੀਂ ਸਹਿਯੋਗ ਕਰਕੇ ਹੀ ਜ਼ਿੰਦਾ ਰਹਿ ਸਕਦੀ ਹੈ...ਸਗੋਂ ਹੋਰ ਵਿਕਾਸ ਕਰ ਸਕਦੀ ਹੈ...ਜ਼ਰਾ ਸੋਚ ਮੂਰਖ ਪ੍ਰਾਣੀ... ਜੇ ਤੂੰ ਸੱਤਾ ਲਈ ਨਾਟਕ ਕਰੇਂਗਾ ਤਾਂ ਕੀ ਕੁਝ ਹਾਸਿਲ ਹੋਵੇਗਾ ਤੈਨੂੰ... ਤੇਰੇ ਹਰ ਇਕ ਨਾਟਕ ਦਾ ਤਿੰਨ ਹਜ਼ਾਰ ਰੁਪਿਆ...(ਸਾਰੇ ਰੁਕਦੇ ਹਨ) ਹਜ਼ਾਰਾਂ ਡਿਪਾਰਟਮੈਂਟ ਨੇ ਸਾਡੇ ਕਲਾ ਨਾਲ ਸੰਬੰਧਿਤ, ਕਿਸਦਾ ਡਾਇਰੈਕਟਰ ਬਨਣਾ ਚਾਹੇਂਗਾ...? ਕਿਹੜਾ ਇਨਾਮ ਪਸੰਦ ਕਰੇਂਗਾ ਆਪਣੀ ਕਲਾ ਲਈ ...ਪਦਮ ਭੂਸ਼ਣ ਕਿ ਗਿਆਨ ਪੀਠ...?? ਤੂੰ ਸਾਡੀ ਸੁਰ ਵਿਚ ਸੁਰ ਤਾਂ ਮਿਲਾ ਨਾਟਕਕਾਰ...ਅਸੀਂ ਤੈਨੂੰ ਰਾਜ ਸਭਾ ਤੱਕ ਲੈ ਜਾਵਾਂਗੇ...

ਕ : (ਮੁਸਕਰਾ ਕੇ) ਫਿਲਹਾਲ ਤਾਂ ਮੈਂ ਇੱਥੋਂ ਜਾਣਾ ਪਸੰਦ ਕਰਾਂਗਾ...

ਸਿਪਾਹੀ : (ਪੂਰੇ ਗੁੱਸੇ ਨਾਲ) ਨਾਟਕਕਾਰ...ਸੱਤਾ ਨਾਲ ਟੱਕਰ ਤੈਨੂੰ ਤੇ ਤੇਰੇ ਥਿਏਟਰ ਨੂੰ ਬਰਬਾਦ ਕਰ ਦੇਵੇਗੀ...(ਕੰਬ ਰਿਹਾ ਹੈ)

ਕ : ਮੇਰਾ ਥਿਏਟਰ ਲੋਕ-ਥਿਏਟਰ ਹੈ ਮਹਾਂਮਹਿਮ...ਜਦ ਤੱਕ ਇਸ ਧਰਤੀ ਤੇ ਲੋਕ ਹਨ, ਇਹ ਜ਼ਿੰਦਾ ਰਹੇਗਾ...ਮੈਨੂੰ ਆਪਣੀ ਕੋਈ ਪਰਵਾਹ ਨਹੀਂ... (ਪਰ ਓ ਕੁਝ ਪਰੇਸ਼ਾਨ ਹੈ)

ਸਿਪਾਹੀ : ਗੰਦੀ ਨਾਲੀ ਦੇ ਕੀੜੇ ਨੇ ਲੋਕ...ਤੇ ਤੂੰ ਗੰਦੀਆਂ ਨਾਲੀਆਂ ਵਿਚ ਜਾ ਕੇ ਥਿਏਟਰ ਕਰੇਂਗਾ...

ਕ : ਸਾਡੀ ਰੀਹਰਸਲ ਦਾ ਵਕਤ ਹੋ ਰਿਹਾ ਹੈ, ਹੁਣ ਅਸੀਂ ਚੱਲਾਂਗੇ...(ਸਿਪਾਹੀ 'ਓ' ਨੂੰ ਤਾੜ ਚੁੱਕਾ ਹੈ)

ਸਿਪਾਹੀ : ਹਾਂ ਤੂੰ ਚੱਲੇਂਗਾ ਪਰ ਸਿਰਫ ਇਕੱਲਾ...ਇੰਦਰ ਮਲ...

ਓ : ਜ...ਜ...ਜੀ...

ਸਿਪਾਹੀ : ਜ਼ਰਾ ਐਧਰ ਆ...(ਕ ਤੋਂ ਅੱਖ ਚੁਰਾ ਕੇ ਡਰਦਾ ਕੰਬਦਾ ਓ ਅੱਗੇ ਵੱਧਦਾ ਹੈ) ਕੀ ਤੂੰ ਹਰ ਨਾਟਕ ਦਾ ਤਿੰਨ ਹਜ਼ਾਰ ਰੁਪਿਆ ਲੈਣਾ ਨਹੀਂ ਚਾਹੇਂਗਾ...? (ਓ ਬੁਲ੍ਹਾਂ ਤੇ ਜੀਭ ਫੇਰਦਾ ਹੈ) ਕੀ ਤੂੰ ਸਾਡੇ ਸਭਿਆਚਾਰਕ ਮਹਿਕਮੇ ਦਾ ਡਾਇਰੈਕਟਰ ਬਨਣਾ ਨਹੀਂ ਪਸੰਦ ਕਰੇਂਗਾ...? (ਓ ਬਿਲਕੁਲ ਕੋਲ ਆ ਗਿਆ ਹੈ)

; [ਉਸਦੇ ਸਿਰ ਤੇ ਹੱਥ ਫੇਰਦਿਆਂ] ਗਿਆਨ ਪੀਠ ਇਨਾਮ...

ੳ : ਹਾਂ ਜੀ (ਸਿਪਾਹੀ ਦੇ ਪੈਰਾਂ 'ਚ ਬੈਠਦਾ ਹੈ]

ਸਿਪਾਹੀ : ਰਾਜ ਸਭਾ ਦੀ ਸਦੱਸਤਾ...

ੳ : ਹਾਂ ਜੀ...(ਉਸਦੇ ਪੈਰ ਘੁੱਟ ਰਿਹਾ ਹੈ)

ਸਿਪਾਹੀ : ਤਾਂ ਫਿਰ ਆਪਣੀ ਕਲਾ ਦੇ ਜੌਹਰ ਵਿਖਾ ਖਾਂ...
[ੳ ਪਾਗਲਾਂ ਵਾਂਗ ਪੱਛਮੀ ਤਰਜ਼ਾਂ ਤੇ ਨਚਦਾ ਗਾਉਂਦਾ ਹੈ...) ਕਹੀਂ ਤੋ ਹੈ ਸਪਨਾ, ਔਰ ਕਹੀਂ ਯਾਦ। ਕਹੀਂ ਤੋ ਸਿਹਰੇ ਔਰ ਫਰਿਆਦ ਹੂੰ। ਮਹਿਬੂਬਾ ਐ ਮਹਿਬੂਬਾ। ਯਾਹੂ...ਸਾਰੇ ਜਹਾਂ ਸੇ ਅੱਛਾ ਹਿੰਦੋਸਤਾਨ ਹਮਾਰਾ...[ਨਾਟਕਕਾਰ ਸ਼ਾਂਤ ਮੁਸਕਰਾ ਰਿਹਾ ਹੈ। ਸਿਪਾਹੀ ਦੇ ਚਿਹਰੇ ਤੇ ਵਿਜੇ ਤਾ ਮੁਸਕਾਨ ਹੈ]

ਸਿਪਾਹੀ : [ਬਹੁਤ ਖੁਸ਼ਕ ਸਵਰ 'ਚ] ਤੁਹਾਡਾ ਤਿੰਨਾਂ ਦਾ ਕੀ ਇਰਾਦਾ ਹੈ ?

ਅ : (ਯਕਦਮ) ਗੁਰੂ ਜੀ...ਮੈਨੂੰ ਮਾਫ ਕਰ ਦਿਓ...ਤੁਸੀਂ ਤਾਂ ਜਾਣਦੇ ਹੋ ਮੈਂ ਸਰਕਾਰੀ ਨੌਕਰੀ ਵਿਚ ਹਾਂ...ਸੱਤਾ ਨਾਲ ਟੱਕਰ ਲੈ ਕੇ ਮੈਂ ਬਰਬਾਦ ਹੋ ਜਾਵਾਂਗਾ (ਕਹਿ ਕੇ ਸਿਪਾਹੀ ਦੇ ਪੈਰਾਂ 'ਚ ਬੈਠਦਾ ਹੈ)

ਸ : ਮੈਂ ਤਾਂ ਸ਼ੌਕੀਆ ਥਿਏਟਰ ਕਰਦਾ ਹਾਂ ਗੁਰੂ ਜੀ...ਤੇ ਸ਼ੌਕ ਲਈ ਜਾਨ ਨਹੀਂ ਦਿੱਤੀ ਜਾ ਸਕਦੀ...(ਕਹਿ ਕੇ ਇਕ ਕੋਨੇ 'ਚ ਜਾ ਬੈਠਦਾ ਹੈ)

ੳ : ਜਾਨ ਹੈ ਜਹਾਨ ਹੈ ! ਸੜਕਾਂ ਤੇ ਚਲਦੇ ਵਕਤ ਸੜਕਾਂ ਦੇ ਨਿਯਮਾਂ ਦਾ ਪਾਲਣ ਜ਼ਰੂਰ ਕਰੋ...!!

ਹ : ਗੁਰੂਦੇਵ...(ਅੱਖਾਂ ਭਰ ਕੇ ਦੂਜੇ ਕੋਨੇ 'ਚ ਆ ਬੈਠਦਾ ਹੈ)

ੳ ; ਵਾਦੇ ਪਰ ਨਾ ਬਾਤ ਪਰ, ਮੋਹਰ ਲਗਾਈਏ ਲਾਤ ਪਰ...(ਕ ਉਦਾਸ ਹੈ)

ਸਿਪਾਹੀ : ਇੰਦਰ ਮੱਲ...

ੳ : ਯੈਸ ਸਰ...

ਸਿਪਾਹੀ : ਹੁਣ ਜ਼ਰਾ ਲੋਕ-ਨਾਟਕ ਦੀ ਵੰਨਗੀ ਤਾਂ ਦਿਖਾ...ਨਾਟਕਕਾਰ ਨੂੰ (ੳ ਨਸ਼ੀਲਾ ਜਿਹਾ ਹੋ ਕੇ ਬੋਲਦਾ ਹੈ)

ੳ : ਵੱਡਿਆਂ ਘਰਾਂ ਦੀਆਂ ਵੱਡੀਆਂ ਹਵੇਲੀਆਂ। ਤੂੰ ਕਿਉਂ ਪਵਾ ਲਈ ਛੰਨ ਵੇ, ਕਾਲੀ ਸੂਫ਼ ਦਾ ਘੱਗਰਾ ਸਵਾ ਦੇ ਹੋ ਜਾਊਗੀ ਧੰਨ ਧੰਨ ਵੇ। (ਅਵਾਜ਼ਾਂ ਬਦਲ ਬਦਲ ਕੇ)ਜੀਜਾ ਲੱਕ ਮਿਣ ਲੈ। ਗੜਵੇ ਵਰਗੀ ਰੰਨ ਵੇ... ਉਪਜ ਵਧਾਓ, ਅਬਾਦੀ ਘਟਾਓ...ਦੇਸ਼ ਵਿਚ ਏਕਤਾ ਬਣਾਓ...ਪੁਲਿਸ ਦੀ ਸਹਾਇਤਾ ਹੀ ਤੁਹਾਡੀ ਸਹਾਇਤਾ ਹੈ...ਜੁਰਮ ਰੋਕੋ...[ਸਿਪਾਹੀ ਠਹਾਕਾ ਲਗਾ ਕੇ ਹੱਸਦਾ ਹੈ...]



ਸਿਪਾਹੀ : ਦੇਖ-ਦੇਖ...ਇਹ ਹੈ ਅਸਲ ਲੋਕ ਨਾਟਕ...

ਕ : [ਅੱਖਾਂ ਬਲਦੀਆਂ ਹਨ] ਜਦੋਂ ਸਾਡਾ ਲੋਕ-ਨਾਟਕ ਸ਼ੁਰੂ ਹੋਵੇਗਾ ਤਾਂ ਉਸਨੂੰ ਆਪਣਾ ਪਰਿਚੈ ਦੇਣ ਦੀ ਲੋੜ ਨਹੀਂ ਪਏਗੀ...ਕਿਉਂਕਿ ਉਸ ਵੇਲੇ ਦੁਨੀਆਂ ਤੇ ਸਿਰਫ ਉਹੀ ਨਾਟਕ ਹੋਵੇਗਾ...ਲੋਕ-ਨਾਟਕ...
[ਢੋਲ ਦੀ ਆਵਾਜ਼ ਨਾਲ ਕ ਨੱਚਣਾ ਸ਼ੁਰੂ ਕਰਦਾ ਹੈ, ਸਿਪਾਹੀ ਤੇ ੳ ਕੁਝ ਦੇਰ ਤਾਂ ਉਸਤੇ ਹੱਸਦੇ ਹਨ ਪਰ ਫਿਰ ਉਸਦੀ ਪਾਗਲਾਂ ਵਰਗੀ ਲਗਨ ਦੇਖ ਕੇ ਘਬਰਾ ਜਾਂਦੇ ਹਨ। 'ਕ' ਦੇ ਨਾਚ ਵਿਚ ਜੋਸ਼ ਹੈ, ਦੀਵਾਨਾਪਨ ਹੈ ਤੇ ਉਸ ਦੀਆਂ ਨ੍ਰਿਤ ਅਦਾਵਾਂ ੳ,ਸਿਪਾਹੀ ਤੇ ਸਿੰਘਾਸਨ ਨੂੰ ਤਬਾਹ ਕਰ ਦੇਣ ਵਾਲੀਆਂ ਹਨ। ਕੁਲ ਮਿਲਾ ਕੇ ਇਹ ਤਾਂਡਵ ਨਾਚ ਵੀ ਹੈ। ਨਾਚ ਦਾ ਜ਼ੋਰ ਵੱਧਦਾ ਹੈ ਕਿ ਅ ਵੀ ਸਹਿਮ ਦਾ ਪਰਦਾ ਲਾਹ ਕੇ 'ਕ' ਦੇ ਨਾਲ ਨੱਚਣਾ ਆਰੰਭ ਕਰ ਦਿੰਦਾ ਹੈ। ਡਰ ਛੱਡ ਕੇ ਸ ਤੇ ਹ ਵੀ ਉਸਦੇ ਨਾਚ ਵਿਚ ਸ਼ਾਮਿਲ ਹੁੰਦੇ ਹਨ। ਹੁਣ ਘਬਰਾ ਕੇ ਸਿਪਾਹੀ ਲਾਠੀ ਚਾਰਜ ਕਰਦਾ ਹੈ ਤੇ ਜ਼ੋਰ ਨਾਲ ਚੀਖ਼ ਰਿਹਾ ਹੈ। ਪਰ ਚਾਰਾਂ ਦਾ ਤਾਂਡਵ ਨਾਚ ਜਾਰੀ ਰਹਿੰਦਾ ਹੈ। ਫਿਰ ਸਿਪਾਹੀ ਤੇ ੳ ਥੱਕ ਕੇ, ਬੇਦਮ ਹੋ ਕੇ ਡਿੱਗ ਪੈਂਦੇ ਹਨ। ਚਾਰਾਂ ਦਾ ਨ੍ਰਿਤ ਖ਼ੁਸ਼ੀ ਦੇ ਨ੍ਰਿਤ ਵਿਚ ਬਦਲਦਾ ਹੈ ਤੇ 'ੲ' ਵੀ ਉਨ੍ਹਾਂ ਦੇ ਨਾਚ ਵਿਚ ਸ਼ਾਮਿਲ ਹੁੰਦੀ ਹੈ, ਰੋਸ਼ਨੀ ਇਨ੍ਹਾਂ ਦੇ ਨਾਚ ਤੇ ਕੇਂਦਰਤ ਹੁੰਦੀ ਹੈ]

—ਪਰਦਾ—

# ਟਾਈਮ ਕੋਚ

ਰੇਸ਼ਮ ਸਿੰਘ

ਰੇਸ਼ਮ ਸਿੰਘ ਇਕ ਮਿਹਨਤੀ ਰੰਗਕਰਮੀ ਅਤੇ ਪੰਜਾਬੀ ਦਾ ਅਸਲੋਂ ਨਵਾਂ ਨਾਟਕਕਾਰ ਹੈ। ਇਸ ਨਿੱਕ-ਆਕਾਰੀ ਨਾਟਕ ਵਿਚ ਉਸਨੇ ਗੰਭੀਰ ਗੱਲ ਕਰਨ ਦਾ ਯਤਨ ਕੀਤਾ ਹੈ। ਭਵਿੱਖ ਵਿਚ ਇਸ ਨਾਟਕਕਾਰ ਤੋਂ ਹੋਰ ਵਧੇਰੇ ਆਸ ਕੀਤੀ ਜਾ ਸਕਦੀ ਹੈ।

0

## ਪਾਤਰ

ਕੰਡਕਟਰ, ਮੁਸਾਫ਼ਿਰ ਪਹਿਲਾਂ, ਦੂਜਾ, ਤੀਜਾ, ਚੌਥਾ ਅਤੇ ਔਰਤ ਮੁਸਾਫ਼ਿਰ

0

[ਸਟੇਜ ਤੇ ਦੋ ਪਾਤਰ ਸੱਜੇ ਪਾਸੇ ਖੜੇ ਹਨ। ਇੱਕ ਦਾ ਮੂੰਹ ਦਰਸ਼ਕਾਂ ਵੱਲ ਹੈ ਅਤੇ ਦੂਜਾ ਥੋੜ੍ਹਾ ਟੇਢਾ ਖੜਾ ਹੈ। ਉਹ ਇੰਝ ਖੜੇ ਹਨ ਜਿਵੇਂ ਬੱਸ ਦੀ ਤਾਕੀ ਚ ਲਟਕ ਰਹੇ ਹੋਣ। ਇੰਝ ਹੀ ਦੋ ਖੱਬੇ ਪਾਸੇ ਖੜੇ ਹਨ। ਇੱਕ ਔਰਤ ਖੱਬੇ ਪਾਸੇ ਵਾਲਿਆਂ ਤੋਂ ਥੋੜ੍ਹਾ ਉੱਪਰ ਤੇ ਥੋੜ੍ਹਾ ਸੱਜੇ ਪਾਸੇ ਵੱਲ ਨੂੰ ਹੱਥ ਡੰਡੇ ਨੂੰ ਪਾਈ ਤਿਰਛੀ ਖੜੀ ਹੈ। ਕੰਡਕਟਰ ਵਿਚਾਲੇ ਦੀ ਨਿਸ਼ਚਿਤ ਪੈਸੇਜ ਚੋਂ ਦੀ ਕਦੇ-ਕਦਾਈਂ ਗੁਜ਼ਰਦਾ ਹੈ।]

ਕੰਡਕਟਰ : ਇਹ ਟਾਈਮ ਕੋਚ ਹੈ, ਭਾਈ ਸਾਹਿਬ, ਟਾਈਮ ਕੋਚ ...

ਪਹਿਲਾ ਮੁਸਾਫਿਰ : ਅਸੀਂ ਸਭ ਮੁਸਾਫ਼ਿਰ ਹਾਂ... ਅਸੀਂ ਚੱਲ ਰਹੇ ਹਾਂ...

ਦੂਜਾ ਮੁਸਾਫਿਰ : ਨਹੀਂ, ਅਸੀਂ ਤਾਂ ਖੜੇ ਹਾਂ—ਅਸੀਂ ਸਦੀਆਂ ਤੋਂ ਇੱਥੇ ਈ ਖੜੇ ਹਾਂ।

ਤੀਜਾ ਮੁਸਾਫਿਰ : ਕੰਡਕਟਰ ਭਾਈ, ਕੀ ਸਾਨੂੰ ਹੁਣ ਸੀਟ ਨਹੀਂ ਮਿਲ ਸਕਦੀ?

ਕੰਡਕਟਰ : ਨਹੀਂ, ਜੋ ਖੜੇ ਹਨ, ਖੜੇ ਰਹੋ—ਜੋ ਲਟਕੇ ਹਨ, ਲਟਕੇ ਰਹੋ—। ਜੇ ਬੈਠਣਾ ਹੈ ਤਾਂ ਉੱਪਰ ਚਲੇ ਜਾਓ।

ਔਰਤ ਮੁਸਾਫਿਰ : ਉੱਪਰ...? ਵੇ ਭਾਈ ਤੂੰ ਸਾਨੂੰ ਮਾਰਨਾ! ਬੱਚਾ ਉਠਾਈ ਕਦੋਂ ਦੀ ਖੜੀ ਹਾਂ। ਮੇਰੀ ਤਾਂ ਬਾਂਹ ਵੀ ਸੌਂ ਗਈ।

ਪਹਿਲਾ ਮੁਸਾਫਿਰ : ਇਸ ਬੱਸ 'ਚ ਸਿਰਫ ਪਚਵੰਜਾ ਸੀਟਾਂ ਨੇ। ਇਹ ਜੋ ਬੈਠੇ ਨੇ ਇਹ ਸੀਟਾਂ ਦੇ ਕੀ ਲੱਗਦੇ ਨੇ? ਇਹ ਕੇਂਦਰ ਚ ਬੈਠੇ ਨੇ—ਚੁੱਪ—ਮਰਿਆਂ ਵਾਂਗ—ਅਸੀਂ ਇਹਨਾਂ ਦੇ ਦੁਆਲੇ ਖੜੇ ਹਾਂ—ਮੂੰਹ ਟੱਡੀ—ਮੰਜ਼ਿਲ ਦੀ ਚਾਹ 'ਚ।

ਤੀਜਾ ਮੁਸਾਫਿਰ : ਇਹਨਾਂ ਨੂੰ ਅਸੀਂ ਹੀ ਸੀਟਾਂ ਦਿੱਤੀਆਂ ਨੇ



ਦੂਜਾ ਮੁਸਾਫਿਰ : ਨਹੀਂ...ਇਹ ਸੀਟਾਂ ਇਹਨਾਂ ਚਲਾਕੀ ਨਾਲ ਹਥਿਆਈਆਂ ਨੇ—ਜੋ ਪਹਿਲਾਂ ਆਏ ਸੀਟਾਂ ਲੈ ਗਏ—ਜੋ ਮੋਹਰੀ ਸਨ ਸੀਟਾਂ ਲੈ ਗਏ—ਇਹ ਵੀ ਕੋਈ ਗੱਲ ਬਣੀ...

ਚੌਥਾ ਮੁਸਾਫਿਰ : ਪਰ ਇਹਨਾਂ ਕੇਂਦਰ ਚ ਸੀਟਾਂ ਤੇ ਬੈਠੇ ਦੇਵਤਿਆਂ ਦੇ ਪੱਲੇ ਕੀ ਹੈ? ਕੋਈ ਅਖ਼ਬਾਰ ਪੜ੍ਹ ਰਿਹਾ—ਕੋਈ ਮੈਗਜ਼ੀਨ, ਕੋਈ ਮਾਈਕਰੋ ਰੇਡੀਓ ਤੇ ਕ੍ਰਿਕਟ ਮੈਚ ਦੀ ਕੁਮੈਂਟਰੀ ਸੁਣ ਰਿਹਾ—ਇਹਨਾਂ ਚ ਤਿਓ ਨਹੀਂ—ਇਹ ਜੁੜੇ ਹੋਏ ਨਹੀਂ—ਇਹ ਇੱਕ ਦੂਜੇ ਨਾਲ ਬੈਠੇ ਵੀ ਕੱਲੇ-ਕੱਲੇ ਨੇ।

ਦੂਜਾ ਮੁਸਾਫਿਰ : ਮੈਂ ਫਿਰ ਕਹਿਨਾਂ—ਅਸੀਂ ਸਦੀਆਂ ਤੋਂ ਇਵੇਂ ਲਟਕ ਰਹੇ ਹਾਂ—ਕੀ ਅਸੀਂ ਇੰਝ ਹੀ ਲਟਕੇ ਰਹਾਂਗੇ? ਸਾਨੂੰ ਕੁੱਛ ਕਰਨਾ ਚਾਹੀਦਾ—

ਕੰਡਕਟਰ : ਇਹ ਟਾਈਮ ਕੋਚ ਹੈ। ਭਾਈ ਸਾਹਿਬ ਟਾਈਮ ਕੋਚ—

ਔਰਤ ਮੁਸਾਫਿਰ : ਵੀਰਾ ਬਕਾਇਆ ਤਾਂ ਦੇ ਦੇ, ਟਿਕਟ ਤਾਂ ਤੂੰ ਨਹੀਂ ਦਿੱਤੀ—

ਕੰਡਕਟਰ : ਦਿੰਨੇ ਆਂ ਬੀਬੀ ਹਾਲੇ ਲਟਕੀ ਰਹੁ, ਜਦ ਉਤਰੇਂਗੀ ਪੈਸੇ ਲੈ ਲਈਂ।

ਤੀਜਾ ਮੁਸਾਫਿਰ : ਇਹ ਸਾਨੂੰ ਕਦੇ ਟਿਕਟ ਨਹੀਂ ਦਿੰਦੇ। ਟਿਕਟਾਂ ਵੀ ਵੇਚਦੇ ਹੋਣਗੇ—

ਪਹਿਲਾ ਮੁਸਾਫਿਰ : ਟਿਕਟ ਲੈਣੀ ਬੜੀ ਔਖੀ ਏ, ਪੈਸੇ ਦੇ ਕੇ ਵੀ ਟਿਕਟ ਨੀ ਮਿਲਦੀ—

ਦੂਜਾ ਮੁਸਾਫਿਰ : ਇਹ ਚੋਰੀ ਹੈ—ਟੈਕਸ ਚੋਰੀ—ਨੰਗੀ ਲੁੱਟ-ਖਸੁੱਟ

ਚੌਥਾ ਮੁਸਾਫਿਰ : ਬੱਸ 'ਚ ਭੀੜ ਕਿੰਨੀ ਏ! ਮੇਰਾ ਤਾਂ ਦਮ ਘੁੱਟ ਰਿਹਾ—ਤੂੜੀ ਵਾਂਗ ਤੁੰਨੀ ਪਟੀ ਏ ਬੱਸ।

ਤੀਜਾ ਮੁਸਾਫਿਰ : ਜਨਾਬ, ਥਾਂ ਓਨੀ ਹੈ, ਮੁਸਾਫਿਰ ਹੋਰ ਆਈ ਜਾ ਰਹੇ ਹਨ—ਆਈ ਜਾ ਰਹੇ ਹਨ—ਇਹ ਸਫਰ ਵੀ ਕੋਈ ਸਫਰ ਹੈ।

ਦੂਜਾ ਮੁਸਾਫਿਰ : ਇਹ ਸਾਨੂੰ ਕਿਡਨੈਪ ਕਰ ਰਹੇ ਹਨ—ਕੁੱਛ ਕਰੋ, ਜ਼ਰੂਰ ਕਰੋ—ਨਹੀਂ ਤੇ...

ਪਹਿਲਾ ਮੁਸਾਫਿਰ : ਤੁਸੀਂ ਇਹ ਫਿਲਾਸਫੀ ਛੱਡੋ—ਔਧਰ ਵੇਖੋ—ਕਿਵੇਂ ਸ਼ਰਮ ਲਾਹੀ ਆ—

ਤੀਜਾ ਮੁਸਾਫਿਰ : ਕੰਜਰ ਕੁੜੀ ਨਾਲ ਲਿਪਟਿਆ ਖੜਾ—ਕੋਈ ਕਾਲਜੇਟੀਆ ਲੱਗਦਾ...

ਚੌਥਾ ਮੁਸਾਫਿਰ : ਸਾਨੂੰ ਇਹ ਪਾਪ ਰੋਕਣਾ ਚਾਹੀਦਾ। ਮੈਂ ਇਹ ਸਿੜੀ-ਸਿਆਪਾ

ਹੋਰ ਨਹੀਂ ਵੇਖ ਸਕਦਾ—

**ਦੂਜਾ ਮੁਸਾਫਿਰ** : ਅਸੀਂ ਕੁਛ ਨਹੀਂ ਕਰ ਸਕਦੇ। ਕੁੜੀ ਦੀ ਇਹੋ ਮਰਜ਼ੀ ਹੈ ਉਹ ਹੱਸ-ਹੱਸ ਮੁੰਡੇ ਵੱਲ ਵੇਖ ਰਹੀ ਹੈ। ਮਾਮਲਾ ਗੋਲ ਨਹੀ ਚੌਰਸ ਹੈ...

**ਕੰਡਕਟਰ** : [ਦੂਜੇ ਮੁਸਾਫਿਰ ਦੀ ਗੱਲ ਸੁਣ ਕੇ, ਥੋੜ੍ਹੀ ਉੱਚੀ ਅਵਾਜ਼ 'ਚ ਇਹ ਟਾਈਮ ਕੋਚ ਹੈ, ਬਈ ਟਾਈਮ ਕੋ...ਚ...ਟਾਈਮ ਕੋਚ।

**ਔਰਤ ਮੁਸਾਫਿਰ** : ਕਲਯੁੱਗ ਆ ਗਿਆ—ਕਿਵੇਂ ਚਬਰ-ਚਬਰ ਕਰਦੀ ਆ, ਆਪ ਖਸਮ ਨਾਲ—ਘਰ ਦੇ ਚੰਗੇ ਜਿਹੜੇ ਤੋਰ ਦਿੰਦੇ ਨੇ—

**ਦੂਜਾ ਮੁਸਾਫਿਰ** : [ਹੱਥ ਬਦਲ ਕੇ] ਕੰਡਕਟਰ ਠੀਕ ਕਹਿੰਦਾ—ਟਾਈਮ ਕੋਚ --ਟਾਈਮ ਨੇ ਸਾਨੂੰ ਬਦਲ ਦਿੱਤਾ ਹੈ। ਸਾਨੂੰ ਹੁਣ ਸੋਚ ਬਦਲ ਲੈਣੀ ਚਾਹੀਦੀ ਹੈ। ਟਾਈਮ ਹੀ ਸਭ ਕੁੱਛ ਸਿਖਾਉਂਦਾ ਸਾਨੂੰ ਆਰਾਮਦਾਇਕ ਸਫਰ ਬਾਰੇ ਸੋਚਣਾ ਚਾਹੀਦਾ—

**ਪਹਿਲਾ ਮੁਸਾਫਿਰ** : [ਹੱਸਦਾ ਹੋਇਆ] ਆਰਾਮਦਾਇਕ ਸਫਰ...ਸਫਰ ਤਾਂ ਸੀਟਾਂ ਨਾ ਹੀ ਹੈ। ਇੱਥੇ ਟਿਕਟ ਨੀ ਮਿਲਦੀ ਸੀਟ ਤਾਂ...

**ਦੂਜਾ ਮੁਸਾਫਿਰ** : [ਥੋੜ੍ਹਾ ਗੁੱਸੇ 'ਚ] ਟਿਕਟਾਂ ਤੇ ਸੀਟਾਂ ਦਾ ਖਹਿੜਾ ਛੱਡੋ—

**ਤੀਜਾ ਮੁਸਾਫਿਰ** : ਕੀ ? ਕੀ ? ਫਿਰ ਫੁਰਮਾਇਓ—

**ਦੂਜਾ ਮੁਸਾਫਿਰ** : ਹਾਂ ! ਹਾਂ !, ਟਿਕਟਾਂ ਤੇ ਸੀਟਾਂ ਦਾ ਖਹਿੜਾ ਛੱਡੋ—

**ਚੌਥਾ ਮੁਸਾਫਿਰ** : ਫੇਰ— ?

**ਦੂਜਾ ਮੁਸਾਫਿਰ** : [ਉੱਚੀ ਸੁਰ 'ਚ] ਬਿਨਾਂ ਟਿਕਟਾਂ ਤੇ ਸੀਟਾਂ ਤੋਂ ਬੱਸ ਬਣਾਓ— ਐਸੀ ਬੱਸ ਜੋ ਕਿਸੇ ਦੀ ਨਾ ਹੋਵੇ—ਜਿਸ 'ਚ ਸਭ ਨੂੰ ਬੈਠਣ ਦ ਥਾਂ ਮਿਲੇ। ਸਭ ਦਾ ਸਫਰ ਵਧੀਆ ਬੀਤੇ।

**ਔਰਤ ਮੁਸਾਫਿਰ** : ਵੀਰਾ ਤੂੰ ਗੱਲਾਂ ਬਹੁਤ ਵਧੀਆ ਕਰਨਾ ਏਂ...

**ਚੌਥਾ ਮੁਸਾਫਿਰ** : ਗੱਲਾਂ ਵਧੀਆ ਨੇ—ਪਰ ਗੱਲਾਂ ਨਾਲ ਮਸਲੇ ਹੱਲ ਨਹੀਉਂ ਹੁੰ —ਇਹ ਜੋ ਕੇਂਦਰ 'ਚ ਸੁੱਤੇ ਪਏ ਨੇ ਇਹਨਾਂ ਨੂੰ ਜਗਾਓ ਇਹੀ ਕੁੱਛ ਕਰਨਗੇ—

**ਤੀਜਾ ਮੁਸਾਫਿਰ** : ਭਾ ਜੀ ਇਹਨਾਂ ਨੇ ਕੀ ਕਰਨਾ ? ਇਹ ਸੀਟਾਂ ਵਾਲੇ ਜਾਗਦੇ ਵ ਸੁੱਤੇ, ਸੁੱਤੇ ਵੀ ਜਾਗਦੇ। ਇਹ ਬੜੀ ਚੀਜ਼ ਹਨ...

**ਕੰਡਕਟਰ** : [ਉਬਾਸੀ ਲੈ ਕੇ] ਟਾਈਮ ਕੋਚ ਹੈ ਭਾਈ ਸਾਹਿਬ ਕੋਚ—ਟਾਈ ਕੋਚ ਹੈ—

**ਦੂਜਾ ਮੁਸਾਫਿਰ** : ਸੀਟਾਂ ਵਾਲਿਆਂ ਨੂੰ ਸੀਟਾਂ ਸਣੇ ਬੱਸ 'ਚੋਂ ਬਾਹਰ ਮਾਰੋ। ਇ ਇੱਕੋ ਇੱਕ ਹੱਲ ਹੈ। ਫਿਰ ਅਸੀਂ ਸਾਰੇ ਬਹਿ ਸਕਾਂਗੇ ਬੱਸ ਵਿੱ



ਹੇਠਾਂ ਹੀ, ਜਿਵੇਂ ਧਰਤੀ ਤੇ ਬੈਠੀਦਾ। ਫਿਰ ਕੋਈ ਲਟਕੇਗਾ ਨਹੀਂ, ਫਿਰ ਕਿਸੇ ਨੂੰ ਖੜਨਾ ਨਹੀਂ ਪਏਗਾ—ਸਭ ਦਾ ਸਫ਼ਰ 'ਸਫ਼ਰ' ਹੋਏਗਾ।

ਪਹਿਲਾ ਮੁਸਾਫਿਰ : ਤੁਸੀਂ ਫ਼ਿਲਾਸਫ਼ਰ ਲੱਗਦੇ ਹੋ, ਲੈਕਚਰ ਵਧੀਆ ਕਰ ਲੈਂਦੇ ਹੋ। ਇਹਨਾਂ ਵੱਡੇ ਢਿੱਡ ਵਾਲਿਆਂ ਨੂੰ ਚੱਕੂ ਕੌਣ—ਪਸਰੇ ਪਏ ਸੀਟਾਂ ਤੇ—

ਚੌਥਾ ਮੁਸਾਫਿਰ : ਇਹ ਹੁਆਂਕ ਰਹੇ ਨੇ—ਇਹਨਾਂ ਦੇ ਢਿੱਡ ਉੱਪਰ-ਹੇਠਾਂ ਜਾ ਰਹੇ ਨੇ—ਇਹਨਾਂ ਦੇ ਖਰਾਟੇ ਮਿਊਜ਼ਕ ਵਰਗੇ ਨੇ—

ਕੰਡਕਟਰ : ਇਹ ਟਾਈਮ ਕੋਚ ਹੈ—ਇਹ ਟਾਈਮ ਕੋਚ ਹੈ—

ਔਰਤ ਮੁਸਾਫਿਰ ; (ਖੱਬੇ ਮੋਢੇ ਤੇ ਸਿਰ ਸੁੱਟ ਕੇ) ਇਹ ਵਧੀਆ ਸਫ਼ਰ ਕਰ ਰਹੇ ਨੇ-

ਦੂਜਾ ਮੁਸਾਫਿਰ : ਨਹੀਂ ! ਨਹੀਂ !! ਇਹਨਾਂ ਨੂੰ ਸਫ਼ਰ ਦਾ ਕੀ ਪਤਾ ! ਇਹ ਤਾਂ ਲਾਸ਼ਾਂ ਹਨ, ਜਿਉਂਦੀਆਂ ਲਾਸ਼ਾਂ—ਵਾਧੂ ਭਾਰ—ਅਸੀਂ ਇਸ ਗੰਦ ਨੂੰ ਮੁਸ਼ਕਣ ਤੋਂ ਪਹਿਲਾਂ ਹੀ ਦੂਰ ਕਰ ਦਿਆਂਗੇ—

ਔਰਤ ਮੁਸਾਫਿਰ ; ਵੇ ਵੀਰਾਂ ਕੀਨ੍ਹੇ ਕਰਨੇ ਆ ਐਨੇ ਜੱਭ, ਐਵੇਂ ਈ ਸਫ਼ਰ ਬੀਤ ਜਾਣਾ—

ਤੀਜਾ ਮੁਸਾਫਿਰ : ਅਸੀਂ ਇਸ ਤਰ੍ਹਾਂ ਦਾ ਸਫ਼ਰ ਨਹੀਂ ਕਰਾਂਗੇ, ਅਸੀਂ ਹੋਰ ਸਭ ਕੁੱਛ ਕਰਨ ਲਈ ਤਿਆਰ ਹਾਂ—ਇਹ ਸਭ ਕੁੱਛ ਅਸੀਂ ਕਰਾਂਗੇ—ਅਸੀਂ—

ਦੂਜਾ ਮੁਸਾਫਿਰ : ਹਾਂ, ਅਸੀਂ ਕਰਾਂਗੇ—ਸੀਟਾਂ ਦਾ ਝੰਜਟ ਮੁਕਾਂਵਾਗੇ—(ਔਰਤ ਨੂੰ) ਭੈਣ ਤੂੰ ਸਾਡੇ ਨਾਲ ਹੋਵੇਂਗੀ। ਅਸੀਂ ਸਭ ਇੱਕਠੇ ਇਹ ਕੰਮ ਕਰਾਂਗੇ—ਸਾਰੇ ਕੱਠੇ।

ਔਰਤ ਮੁਸਾਫਿਰ ; ਮੈਂ ਤੁਹਾਡੇ ਨਾਲ ਹਾਂ, ਜਿਵੇਂ ਤੁਸੀਂ ਕਹੋ—

ਕੰਡਕਟਰ : (ਡਰਿਆ ਹੋਇਆ) ਟਾਇਮ—ਕੋਚ—ਹੈ—[ਪਰਦੇ ਪਿੱਛੇ ਚਲਾ ਜਾਂਦਾ ਹੈ]

ਚੌਥਾ ਮੁਸਾਫਿਰ : ਹੂੰ ! ਜੇ ਇਹਨਾਂ ਨੂੰ ਚੱਕਣਾ ਤਾਂ ਹੁਣੇ ਚੱਕੋ, ਹੁਣੇ—ਹੁਣੇ ਟਾਈਮ ਹੈ—ਬਾਕੀ ਦਾ ਸਫ਼ਰ ਵਧੀਆ ਬੀਤੇਗਾ—

ਦੂਜਾ ਮੁਸਾਫਿਰ : ਹਾਂ ਆਓ—ਦੇਰ ਕਿਉਂ ਕਰੀਏ। [ਸਾਰੇ ਕੇਂਦਰ 'ਚ ਇੱਕਠੇ ਹੁੰਦੇ ਹਨ ਤੇ ਫਿਰ ਇੱਕ-ਇੱਕ ਸੀਟ ਸਣੇ ਮੁਸਾਫਿਰ ਬਾਹਰ ਸੁੱਟਦੇ ਹਨ—ਇਸੇ ਕਾਰਜ ਦੌਰਾਨ ਪਰਦਾ ਡਿੱਗ ਪੈਂਦਾ ਹੈ]

# ਆਮ ਜਹੇ ਲੋਕ

ਜਸਬੀਰ ਸਿੰਘ ਆਹਲੂਵਾਲੀਆ (ਡਾ.)

ਡਾ. ਆਹਲੂਵਾਲੀਆ ਦਾ ਨਾਂ ਇਕ ਕਵੀ, ਆਲੋਚਕ ਅਤੇ ਚਿੰਤਕ ਦੇ ਤੌਰ ਤੇ ਪੰਜਾਬੀ ਜਗਤ ਵਿਚ ਸਥਾਪਿਤ ਹੈ। ਪ੍ਰਸਤੁਤ ਨਾਟਕ ਰਾਹੀਂ ਉਸਨੇ ਪੰਜਾਬੀ ਨਾਟਕਕਾਰੀ ਵਿਚ ਪ੍ਰਵੇਸ਼ ਕੀਤਾ ਹੈ। ਇਹ ਨਾਟਕ ਥੀਏਟਰ ਲੈਬ ਦੇ ਨਿਰਦੇਸ਼ਕ ਉਮੇਸ਼ ਕਾਂਤ ਦੇ ਨਿਰਦੇਸ਼ਨ ਅਧੀਨ ਚੰਡੀਗੜ੍ਹ, ਲੁਧਿਆਣਾ, ਪਟਿਆਲਾ ਤੇ ਦਿੱਲੀ ਵਿਚ ਖੇਡਿਆ ਜਾ ਚੁੱਕਾ ਹੈ।

0

## ਪਾਤਰ

ਸੂਤਰਧਾਰ, ਮਾਸਟਰ, ਬਾਬੂ, ਸ਼ਾਇਰ, ਮਜ਼ਦੂਰ, 1 ਤੇ 2, ਨੇਤਾ, ਮੰਤਰੀ, ਵਿਦਿਆਰਥੀ, ਮਾਸਟਰ, ਬੁਧੀਜੀਵੀ, ਮਕੈਨਿਕ

[ਇਹ ਆਮ ਜਹੇ ਲੋਕ ਉਹ ਹਨ, ਜਿਨ੍ਹਾਂ ਨੂੰ ਭਾਰਤ ਦੇ ਸੰਵਿਧਾਨ ਵਿਚ **we the people** ਕਹਿ ਕੇ, ਉੱਚਾ ਦਰਜਾ ਦੇ ਕੇ ਸਾਰੀ ਰਾਜ ਸ਼ਕਤੀ ਦਾ ਮਾਲਕ ਕਿਹਾ ਗਿਆ। ਪਰ ਪਿਛਲੇ ਚਾਲੀ ਸਾਲਾਂ ਵਿਚ ਸਾਡੇ ਨੇਤਾ ਇਹਨਾਂ ਆਮ ਜਹੇ ਲੋਕਾਂ ਨੂੰ ਮੰਡੀ ਵਿਚ ਵਿਕਣ ਵਾਲੀ ਚੀਜ਼ ਹੀ ਸਮਝਦੇ ਰਹੇ ਹਨ। ਪਰ ਜਦੋਂ ਇਹ ਲੋਕ ਆਪਣੀ ਤੀਜੀ ਅੱਖ ਖੋਲ੍ਹਦੇ ਹਨ, ਤਾਂ ਇਨਕਲਾਬ ਵਾਪਰਦਾ ਹੈ। ਇਸ ਨਾਟਕ ਦੀਆਂ ਘਟਨਾਵਾਂ ਤੀਜੀ ਅੱਖ ਖੋਲ੍ਹਣ ਲਈ ਤੁਹਾਡੇ ਮਨਾਂ ਵਿਚ ਕੁਝ ਸੁਆਲ ਪੈਦਾ ਕਰਨਗੀਆਂ। ਕੁਝ ਸੁਆਲ ਪੈਦਾ ਕਰਨਾ ਹੀ ਇਸ ਨਾਟਕ ਦਾ ਮਨੋਰਥ ਹੈ]

ਸੂਤਰਧਾਰ ; ਤੁਸੀਂ ਜਿਸ ਥਾਂ ਦੀ ਬਾਤ ਸੁਣੋਗੇ...ਇਕ ਆਮ ਜਿਹਾ ਸ਼ਹਿਰ ਹੈ... ਜਿਸ ਵਿਚ ਆਮ ਜਹੇ ਲੋਕ ਵਸਦੇ ਹਨ।

[ਸਵੇਰ ਦਾ ਵੇਲਾ, ਆਮ ਜਹੇ ਲੋਕ ਅੱਧ ਪਚੱਧੀ ਨੀਂਦ ਪੂਰੀ ਕਰਕੇ ਉਠਦੇ ਹਨ। ਕਲਰਕ, ਬਾਬੂ, ਮਾਸਟਰ, ਮਕੈਨਿਕ ਤੇ ਮਜ਼ਦੂਰ ਮੂੰਹ ਹੱਥ ਧੋ ਕੇ ਆਮ ਜਹੇ ਸ਼ਹਿਰ ਦੀਆਂ ਗਲੀਆਂ ਵਿਚ ਦੀ ਹੁੰਦੇ ਹੋਏ ਆਪਣੇ ਆਪਣੇ ਕੰਮ-ਧੰਦਿਆਂ ਤੇ ਤੁਰ ਪੈਂਦੇ ਹਨ। ਨੇਤਾ, ਸ਼ਾਇਰ, ਵਿਦਿਆਰਥੀ ਵੀ ਪ੍ਰਵੇਸ਼ ਕਰਕੇ ਲੰਘਦੇ ਹਨ]

ਮਾਸਟਰ : ਇਸ ਥਾਂ ਕੋਈ ਘਟਨਾ ਨਹੀਂ ਵਾਪਰਦੀ।

ਬਾਬੂ : ਜੋ ਵੀ ਵਾਪਰਦੀ ਹੈ, ਆਮ ਜਿਹੀ ਹੁੰਦੀ ਹੈ।



ਸ਼ਾਇਰ : ਇਸ ਸ਼ਹਿਰ ਵਿਚ ਸੂਰਜ ਰਾਤ ਨੂੰ ਚੜ੍ਹਦਾ ਏ ਤੇ ਤਾਰੇ ਦਿਨ ਨੂੰ ਚਮਕਦੇ ਨੇ।

ਸੂਤਰਧਾਰ ; ਇਸ ਸ਼ਹਿਰ ਵਿਚ ਕੋਈ ਖਾਸ ਗੱਲ ਨਹੀਂ ਹੁੰਦੀ। ਜੋ ਹੁੰਦੀ ਹੈ ਬੱਸ ਆਮ ਜਿਹੀ ਹੁੰਦੀ ਹੈ, ਬਿਲਕੁਲ ਆਮ ਜਿਹੀ...ਜਿਵੇਂ ਇਕ ਫਿਰਕੇ ਦੇ ਲੋਕਾਂ ਨੂੰ ਬੱਸ 'ਚੋਂ ਕੱਢ ਕੇ ਮਾਰਨਾ ਜਾਂ ਦੂਜੇ ਫਿਰਕੇ ਦੇ ਲੋਕਾਂ ਨੂੰ ਜਿਊਂਦੇ ਸਾੜਨਾ,ਨਿਰੀਆਂ ਨਿਰਮੂਲ ਗੱਲਾਂ। ਜਿਨ੍ਹਾਂ ਤੇ ਰੋਣਾ ਆਉਂਦਾ ਹੈ ਨਾ ਹਾਸਾ, ਤਰਸ ਆਉਂਦਾ ਹੈ ਨਾ ਗੁੱਸਾ। ਘਟਨਾ-ਹੀਣ ਇਸ ਸ਼ਹਿਰ ਵਿਚ ਜੋ ਆਮ ਜਹੇ ਲੋਕ ਵਸਦੇ ਹਨ, ਟ੍ਰੈਫਿਕ ਦਸਤੂਰ ਨੂੰ ਪਾਲਦੇ ਹਨ, 'ਬਚਾਅ ਵਿਚ ਹੀ ਬਚਾਅ' ਲੋਚਦੇ ਹਨ।

ਬਾਬੂ ; ਬੱਸ ਰੇਲ ਤੇ ਜਹਾਜ਼ ਦੇ ਕਿਰਾਏ ਏਨੇ ਵੱਧ ਗਏ ਹਨ ਕਿ ਚਾਰ ਤਾਂ ਕੀ, ਮੈਂ ਇਕ ਉਦਾਸੀ ਵੀ ਧਾਰਨ ਨਹੀਂ ਕਰ ਸਕਦਾ। ਵਰਨਾ ਮੈਂ ਮੱਕੇ ਜ਼ਰੂਰ ਜਾਂਦਾ। ਪਰ ਕਾਅਬੇ ਵੱਲ ਪੈਰ ਕਰਨ ਦਾ ਮੇਰਾ ਇਰਾਦਾ ਨਹੀਂ। ਮੈਥੋਂ ਕਦ ਮੱਕਾ ਘੁੰਮਣਾ ਸੀ, ਐਵੇਂ ਜੀਵਨ ਦੀ ਲੱਤ ਕਿਧਰੇ ਕਸੂਤੀ ਜਾ ਵਜਦੀ। ਹੋ ਸਕਦੈ ਉਹ ਮੈਨੂੰ ਅੱਤਵਾਦੀ ਕਰਾਰ ਦੇ ਪੁਲਸ ਮੁਕਾਬਲੇ 'ਚ ਮਰਵਾ ਛੱਡਦਾ! ਘਟੋ ਘੱਟ ਗ੍ਰਿਫਤਾਰ ਤਾਂ ਜ਼ਰੂਰ ਕਰਵਾਂਦਾ, ਤੇ ਮੈਥੋਂ ਚੱਕੀ ਨਹੀਂ ਸੀ ਚਲਨੀ। ਬਾਬੇ ਨਾਨਕ ਦੀ ਗੱਲ ਹੋਰ ਸੀ: "ਜੋ ਚੱਕੀ ਚਲਾ ਸਕਦੇ, ਉਹ ਮੱਕਾ ਘੁਮਾ ਸਕਦੇ," ਸੋ ਆਪਣੇ ਲਈ ਤਾਂ 'ਸੈਕੂਲਰ', ਹੋਣਾ ਹੀ ਬੇਹਤਰ ਹੈ। ਸਾਰੇ ਧਰਮਾਂ ਦਾ ਆਦਰ ਕਰਨਾ, ਕਿਸੇ ਪਾਸੇ ਪੈਰ ਨਾ ਧਰਨਾ, ਹਮੇਸ਼ਾਂ ਦਰਮਿਆਨੇ ਰਾਹ ਤੇ ਚਲਣਾ ਸ਼ਾਇਦ ਬੁੱਧ ਨੇ ਵੀ ਇਹੋ ਕਿਹਾ ਸੀ: 'ਬਚਾਅ ਵਿਚ ਹੀ ਬਚਾਅ ਹੈ।' ਸੜਕਾਂ ਤੇ ਵੀ ਇਹੋ ਲਿਖਿਆ ਹੁੰਦਾ ਹੈ, 'ਬਚਾਅ ਵਿਚ ਹੀ ਬਚਾਅ ਹੈ'

ਮਜ਼ਦੂਰ 1 : ਮੇਰੇ ਨਾਂ ਦੀ ਲਾਟਰੀ ਨਿਕਲੀ ਨਾ ਇਸ ਵਾਰ ਵੀ। ਕੀਮਤਾਂ ਚੜ੍ਹੀਆਂ ਚੁਫੇਰੇ, ਟੈਕਸਾਂ ਦੀ ਅੱਤ ਹੋਈ। ਹਾਹਾਕਾਰ ਸ਼ਹਿਰ ਅੰਦਰ। ਘਰ ਨਿਆਣਾ ਜੰਮਿਆ, ਰੱਬ ਦੀ ਇਸ ਦੇਣ ਨੂੰ ਮੈਂ ਕਿਸ ਤਰ੍ਹਾਂ ਠੁਕਰਾ ਦਿਆਂ।

ਮਜ਼ਦੂਰ 2 ; ਸਾਰੇ ਜਹਾਂ ਦਾ ਦਰਦ ਸੀਨੇ, ਚੰਦਾ ਮੰਗਣ ਆਏ ਆਗੂ, ਆਖਦੇ ਸੀ; ਜਿਸ ਜਗ੍ਹਾਂ ਸਰਕਾਰ ਸੁੱਤੀ, ਰੋਸ਼ਨੀ ਦੀ ਲੋੜ ਹੈ। ਹੱਥ ਮਸ਼ਾਲਾਂ ਬਲਦੀਆਂ ਲੈ, ਮੰਗ ਪੱਤਰ ਪੇਸ਼ ਕਰਨ। ਸ਼ਾਇਦ ਏਸ ਵਿਚ ਹੀ ਭਲਾ ਹੋਵੇ, ਸੋਚ ਕੇ ਮੈਂ ਆਗੂਆਂ ਦੇ ਪਿੱਛੇ ਪਿੱਛੇ ਹੋ ਲਿਆ, ਰਾਮ

ਨੇ ਝੰਡਾ ਉਠਾਇਆ, ਸ਼ਾਮ ਨੇ ਸੀ ਨਾਅਰਾ ਲਾਇਆ । ਦੂਜੇ ਦਿਨ ਹੀ ਮੋਟੇ ਅੱਖਰੀ ਖਬਰ ਸੀ ਅਖਬਾਰ ਅੰਦਰ, ਲੱਖਾ ਰਾਮ, ਲੱਖਾ ਸ਼ਾਮ ਰੋਸ ਅੰਦਰ ਜੋਸ਼ ਅੰਦਰ,ਕੁਲ-ਹਿੰਦੋਂ ਚਲ ਆਏ ਤੇ ਨਾਲ ਹੀ ਛੋਟੇ ਅੱਖਰੀ ਖਬਰ ਇਹ ਵੀ ਸੀ ਛਪੀ, ਭੀੜ ਨੇ ਜੋ ਮਿੱਧਿਆ ਸੀ ਉਹ ਵਿਅਕਤੀ ਮਰ ਗਿਆ । ਜਲਸੇ ਜਲੂਸਾਂ ਭੀੜ ਨੇ ਜੋ ਕੁਚਲਿਆ ਸੀ, **ਮੈਂ ਹੀ ਸੀ** ਨਾਅਰਿਆਂ ਦੀ ਗੂੰਜ ਅੰਦਰ ਗੁੰਮ ਸੀ ਆਵਾਜ਼ ਜਿਸਦੀ, **ਮੈਂ ਹੀ ਸੀ** ਤੇ ਲੈਜ਼ਰਸ ਬਣ ਹੱਸਿਆ ਜੋ, **ਮੈਂ ਹੀ ਸੀ** । ਲੈਜ਼ਰਸ ਬਣ ਹਸਿਆ ਜੋ,ਮੈਂ ਹੀ ਸੀ ।

(ਇਸ ਪ੍ਰਕਾਰ ਦਾ ਬੈਕਗਰਾਊਂਡ ਸ਼ੋਰ)

ਨੇਤਾ : ਬਹੁਤ ਚਿਰ ਤੋਂ ਸੁਣ ਰਿਹਾ ਹਾਂ, ਸ਼ਹਿਰ ਅੰਦਰ ਸ਼ੋਰ ਹੈ । ਨਗਰ-ਬੰਦ ਵੀ ਹੋ ਚੁੱਕੇ ਨੇ, ਧਮਕੀਆਂ ਦਾ ਜ਼ੋਰ ਹੈ । ਨਾਅਰਿਆਂ ਦੀ ਗੂੰਜ ਅੰਦਰ, ਗੁੰਮ ਹੈ ਜੋ ਮੰਗ ਹੈ। ਨ੍ਹੇਰ ਅੰਦਰ ਜਿਸ ਤਰ੍ਹਾਂ ਨਾ, ਦਿਸ ਆਵੇ ਰੰਗ ਹੈ ।

ਸੂਤਰਧਾਰ : ਕੱਠੇ ਹੋਏ ਦਸਤਖਤਾਂ ਦਾ ਨੌ ਮਣਾ ਜੋਭਾਰ ਹੈ । ਗੱਡਿਆਂ ਤੇ ਲੱਦਿਆ ਅੰਬਾਰ ਹੈ; ਅੰਗਿਆਰ ਹੈ। ਮੰਦਰੀਂ ਤੇ ਗੁਰਦਵਾਰੀਂ ਰੋਸ ਹੈ ਤੇ ਜੋਸ਼ ਹੈ (ਆਮ ਜੇਹੇ ਸ਼ਹਿਰ ਵਿਚ ਸਾਇਰਨ ਦੀ ਆਵਾਜ਼ ਆਉਂਦੀ ਹੈ, ਲੋਕ ਚੌਂਕ ਵਿਚ ਇਕੱਠੇ ਹੋ ਜਾਂਦੇ ਹਨ)

ਨੇਤਾ : ਕਰ ਸਕੀ ਸਰਕਾਰ ਮੇਰੀ ਜੋ ਵੀ ਹੈ ਸੋ ਸਾਹਮਣੇ। ਯਗ ਹੋਏ, ਅਧੀਵੇਸ਼ਨ ਵੀ,ਸਸਤੇ ਡੀਪੂ'ਉਦਘਾਟਨ ਵੀ । ਡੋਲ ਰਿਹਾ ਜਦ ਸਿੰਘਾਸਨ ਸੀ, ਡਾਂਗ ਚਲੀ ਤੇ ਭਾਸ਼ਨ ਵੀ । ਨਿੱਤ ਨਵੇਂ ਮੂੰਹ ਜੰਮਦੇ ਨਿੱਤ ਨਵੇਂ ਮੂੰਹ ਅੰਨ, ਦਾਨਾ ਮੰਗਦੇ । ਪੰਜ ਵਰਸ਼ੀ ਯੋਜਨਾ ਫਿਰ ਸੀ ਚਲਾਈ, ਹੋ ਗਿਆ ਫ਼ਰਮਾਨ ਜਾਰੀ ਤੁਰਤ ਹੀ, ਪੰਜ ਵਰ੍ਹੇ ਸੰਤਾਨ ਸੰਜਮ ਹੋ ਰਹੇ । ਪੰਜ ਵਰ੍ਹੇ ਹਰ ਭੰਵਰ ਤੋਂ ਫੁੱਲ,ਹੋ ਰਹੇ,ਕੁਝ ਕੁਝ ਪਰੇ । ਮਾਇਆਧਾਰੀ ਜੇ ਕੋਈ ਸੰਕੋਚਿਆ ਨਾ ਰਹਿ ਸਕੇ, ਤਾਂ ਨਵ-ਜੰਮੇ ਬਾਲ ਦਾ ਸਿਰ ਧੌਣ ਤੋਂ ਫਿਰ ਲਹਿ ਜਵੇ । ਪਹਿਰੇ ਦਾ ਸੀ ਹੁਕਮ ਹੋਇਆ, ਹਰ ਨਦੀ ਦੇ ਤੀਰ ਤੇ, ਤਾਂ ਕਿ ਕੋਈ ਜਾ ਸਕੇ ਨਾ, ਘਰ ਯਸ਼ੋਦਾ ਦੌੜ ਕੇ । ਪਰ ਜਾਪਦਾ ਹੈ ਕੁਝ ਸਮਗਲਿੰਗ ਹੋ ਗਈ। ਕੁਝ ਤਾਂ ਕਰਨਾ ਹੋਵੇਗਾ ਹੁਣ ਪਸ਼ਚਾਤਾਪ । ਸੋ ਚੌਦਾਂ ਵਰ੍ਹੇ ਬਨਵਾਸ ਤੇ ਮੈਂ ਜਾ ਰਿਹਾ । ਸਾਥ ਮੇਰੇ ਜਾਏਗਾ ਸਾਇਆ ਮੇਰਾ ਜਾਂ ਸਾਥ ਮੇਰੇ ਜਾਏਗਾ ਬਸ ਭਗਤ ਉਹ । ਪਾ ਕੇ ਚਿੱਟੇ ਕਪੜੇ ਜੋ ਕਾਲਾ ਧੰਦਾ ਸ਼ਹਿਰ ਅੰਦਰ ਕਰ ਰਿਹਾ । ਇਹ ਕੀ ਹਾਂ ਮੈਂ ਵੇਖਦਾਂ, ਕਿ ਨਗਰ ਸਾਰਾ, ਉਮਡ ਕੇ ਹੈ ਮਗਰ ਮੇਰੇ,



ਆ ਰਿਹਾ । ਕੀ ਕਿਹਾ ਜੇ ? ਸ਼ਹਿਰ ਅੰਦਰ ਇਕ ਵਿਅਕਤੀ ਰਹਿ ਗਿਆ । ਜੋ ਕਹਿ ਰਿਹੈ ਵਿਸਮਾਦ ਅੰਦਰ: **ਮੈਂ ਤਾਂ ਮਾਖਣ ਚੋਰ ਹਾਂ।**

ਇਸ ਸ਼ਹਿਰ ਅੰਦਰ ਚੋਰ ਤੋਂ ਬਿਨਾਂ ਸਭ ਚੋਰ ਨੇ !

ਇਸ ਸ਼ਹਿਰ ਅੰਦਰ ਚੋਰ ਤੋਂ ਬਿਨਾਂ ਸਭ ਚੋਰ ਨੇ !!

ਇਸ ਸ਼ਹਿਰ ਅੰਦਰ ਚੋਰ ਤੋਂ ਬਿਨਾਂ ਸਭ ਚੋਰ ਨੇ !!!

ਅਸੀਂ ਸਾਰੇ ਇਕ ਦੂਏ ਨੂੰ ਲੋੜਦੇ, ਜੋ ਇਹੋ ਇੱਛਾ ਆਪਦੀ; ਇਕ ਦੂਏ ਨੂੰ ਪੂਰਦੇ । ਕਿ ਮੁੜ ਸਿੰਘਾਸਨ ਬਹਿ ਜਵਾਂ, ਤਾਂ ਬੀਤਿਆਂ ਮੈਂ ਵਕਤ ਨਾ, ਜੋ ਪਰਤ ਕੇ ਨਾ ਆ ਸਕਾਂ । ਤਿਆਗ ਪੱਤਰ ਤੇ ਮੇਰੇ ਦਸਤਖ਼ਤ ਵੀ ਹੈ ਨਹੀਂ । ਲੋਕ ਰਾਜੀ ਆਪ ਦਾ ਇਹ ਦੇਸ ਹੈ, ਆਦੇਸ ਤਿਸੇ ਆਦੇਸ ਹੈ ।

ਸਾਰੇ : ਆਦੇਸ ਤਿਸੇ ਆਦੇਸ ਹੈ!! ਆਦੇਸ ਤਿਸੇ ਆਦੇਸ ਹੈ !!!

ਨੇਤਾ : ਪਰ ਸੁਣੋ : ਮੇਰੀ ਇਕ ਸ਼ਰਤ ਹੈ, ਤੁਹਾਨੂੰ ਸਾਰਿਆਂ ਨੂੰ, ਚਾਹੁੰਦੇ ਨਾ ਚਾਹੁੰਦੇ ਵੀ, ਮੇਰਾ ਸਾਥ ਦੇਣਾ ਹੋਵੇਗਾ, ਰਾਮ ਰਾਜ ਕਾਇਮ ਕਰਨਾ ਹੋਵੇਗਾ ।

ਸਾਰੇ : ਰਾਮ ਰਾਜ ਜ਼ਿੰਦਾ ਬਾਦ ।

ਨੇਤਾ : ਕੋਈ ਘੇਰਾ ਜਾਂ ਹੜਤਾਲ ਨਹੀਂ ਹੋਵੇਗੀ, ਕੋਈ ਰੋਸ ਵੋਸ ਨਹੀਂ । ਅਮਨ ਸ਼ਾਂਤੀ ਹਰ ਹੀਲੇ ਕਾਇਮ ਰਹੇਗੀ । ਚਾਰੇ ਮਹਾਂ ਨਗਰਾਂ ਦਾ ਤਾਪਮਾਨ ਇਕੋ ਜਿਹਾ ਰੱਖਣਾ ਹੋਵੇਗਾ ਤਾਂ ਕਿ ਪ੍ਰਾਦੇਸ਼ਿਕ ਬਰਾਬਰੀ ਹੋ ਸਕੇ । ਰੀਤੀ ਰਿਵਾਜ ਨੂੰ ਪਾਲਣਾ ਹੋਵੇਗਾ । ਤੁਹਾਡਾ ਬੁਰਾ ਭਲਾ ਸੋਚਣਾ ਮੇਰਾ ਧਰਮ ਹੈ । ਆਗਿਆ ਵਿਚ ਰਹਿਣਾ ਤੁਹਾਡਾ ਕਰਮ ਹੈ । ਰਾਜ-ਭਾਗ ਤਾਂ ਵਿਰਸੇ ਦੀ ਦੇਣ ਹੈ । ਰਾਜ-ਭਾਗ ਖਿਲਾਫ਼ ਬੁਰਾ ਬੋਲੋਗੇ ਨਹੀਂ, ਬੁਰਾ ਸੁਣੋਗੇ ਨਹੀਂ, ਬੁਰਾ ਵੇਖੋਗੇ ਨਹੀਂ ।

(ਬੈਕਗਰਾਊਂਡ 'ਚ ਤਿੰਨ ਬਾਂਦਰਾਂ ਦਾ ਬਿੰਬ ਉਭਰਦਾ ਹੈ...ਇਕ ਨੇ ਮੂੰਹ ਤੇ ਹੱਥ ਰਖਿਆ ਹੈ, ਦੂਜੇ ਨੇ ਕੰਨਾਂ ਤੇ ਤੇ ਤੀਜੇ ਨੇ ਅੱਖਾਂ ਤੇ । ਫੇਡ ਆਊਟ)

ਨੇਤਾ : ਰਾਮ ਰਾਜ ਵਿਚ ਕੋਈ ਭੁੱਖਾ ਨੰਗਾ ਨਹੀਂ ਬਚੇਗਾ । ਸ਼ੇਰ ਤੇ ਬੱਕਰੀ ਇਕੋ ਘਾਟ ਪਾਣੀ ਪੀਣਗੇ ।

ਮੰਤਰੀ : ਪਰ ਹਜ਼ੂਰ, ਘਾਟ ਵਿਚ ਤਾਂ ਪਾਣੀ ਹੀ ਨਹੀਂ ਰਿਹਾ।

ਨੇਤਾ : ਪਾਣੀ ਨਹੀਂ ਰਿਹਾ ? ਤਾਂ ਫਿਰ ਸ਼ਹਿਰ ਦੀ ਪਾਣੀ ਦੀ ਸਪਲਾਈ ਬੰਦ ਕਰ ਦਿਓ ਤੇ ਸਾਰਾ ਪਾਣੀ ਘਾਟ ਤੇ ਲੈ ਜਾਓ ਤਾਂ ਕਿ

ਸ਼ੇਰ ਤੇ ਬੱਕਰੀ ਇਕੋ ਘਾਟ ਪਾਣੀ ਪੀ ਸਕਣ। ਆਖ਼ਿਰ ਰਾਮ ਰਾਜ ਤਾਂ ਸਥਾਪਿਤ ਕਰਨਾ ਹੀ ਹੈ। ਸੋ ਗੱਜ ਕੇ ਮੇਰੇ ਮਗਰ ਤਿੰਨ ਵਾਰ ਬੋਲੋ :

ਸਾਰੇ : ਜੈ ਹਿੰਦ, ਜੈ ਹਿੰਦ, ਜੈ ਹਿੰਦ, ਜੈ ਹਿੰਦ।

(ਤਿੰਨ ਬਾਂਦਰਾਂ ਦਾ ਬਿੰਬ ਫ਼ਿਰ ਉਭਰਦਾ ਹੈ..ਸਾਇਰ ਪ੍ਰਵੇਸ਼ ਕਰਦਾ ਹੈ)

ਸ਼ਾਇਰ : ਏਸ ਸ਼ਹਿਰ ਵਿਚ ਜੋ ਬੋਲ ਸਕਦੇ ਹਨ, ਖਾਮੋਸ਼ ਹਨ, ਮੌਨਧਾਰੀ ਹਨ। ਜੋ ਸੁਣ ਸਕਦੇ ਹਨ, ਬੋਲੇ, ਬਹਿਰੇ ਬਣੇ ਬੈਠੇ ਹਨ। ਜੋ ਵੇਖ ਸਕਦੇ ਹਨ, ਵੇਖ ਕੇ ਅਣਡਿੱਠ ਕਰ ਰਹੇ ਹਨ, ਅਖਾਂ ਮੀਟੀਂ ਬੈਠੇ ਹਨ। ਸ਼ਹਿਰ ਜਲ ਰਿਹਾ ਹੈ, ਅੱਗ ਬੁਝਾਉਣ ਵਾਲੇ ਅੱਗ ਲਾ ਰਹੇ ਹਨ। ਦਰਿਆ ਵਿਚ ਹੜ੍ਹ ਆ ਰਿਹਾ ਹੈ, ਬੰਨ੍ਹ ਬਨਾਉਣ ਵਾਲੇ ਬੰਨ੍ਹ ਤੋੜ ਰਹੇ ਹਨ। ਮਲਾਹ ਖ਼ੁਦ ਹੀ ਕਿਸ਼ਤੀ ਡਬੋ ਰਿਹਾ ਹੈ। ਵਾੜ ਹੀ ਖੇਤ ਨੂੰ ਖਾਈ ਜਾ ਰਹੀ ਹੈ। ਕੇਹਾ ਸਾਜਸ਼ੀ ਮੌਸਮ ਆ ਗਿਆ ਹੈ।

ਗਾਇਣ : ਜਦੋਂ ਵਾੜ ਹੀ ਖੇਤ ਨੂੰ ਖਾਵੇ—ਕੋਈ ਕੀਕਣ ਖੇਤ ਬਚ ਵੇ

ਸੂਤਰਧਾਰ : ਕਦ ਤਕ ਕੰਨ ਬੰਦ ਰਖੋਗੇ, ਕਦ ਤਕ ਅੱਖਾਂ ਤੇ ਪੱਟੀ ਰਹੇਗੀ। ਕਦ ਤਕ ਜ਼ੁਬਾਨ ਖਾਮੋਸ਼ ਰਹੇਗੀ। "ਬੋਲ ਕਿ ਲਬ ਆਜ਼ਾਦ ਹੈ ਤੇਰੇ ਬੋਲ ਜ਼ੁਬਾਂ ਅਬ ਤਕ ਤੇਰੀ ਹੈ"

ਵਿਦਿਆਰਥੀ : ਸਚ ਸੁਣਾਈਏ ਸਚ ਕੀ ਬੇਲਾ ਸਚ ਦੀ ਘੜੀ ਨਾ ਟਾਲਿਆਂ ਟਲਦੀ। ਹਾਂ ਅਜ ਸਚ ਦੀ ਘੜੀ ਮੇਰੀ ਬਾਤ ਸੁਣੋ, ਬਾਤ ਜੋ ਜੁਗਾਂ ਜੁਗਾਂ ਤੋਂ ਚਲਦੀ ਆ ਰਹੀ ਹੈ। ਸਿਰਫ ਪਾਤਰ ਬਦਲਦੇ ਹਨ। ਅਜ ਦੀ ਬਾਤ ਦਾ ਪਾਤਰ ਮੈਂ ਹਾਂ। ਕਲ ਦੀ ਬਾਤ ਦੇ ਪਾਤਰ ਤੁਸੀਂ ਹੋ ਸਕਦੇ ਹੋ।

(ਆਮ ਜਿਹੇ ਲੋਕ ਆਪਣੀ-ਆਪਣੀ ਥਾਂ ਪਹੁੰਚ ਕੇ ਕੰਮ ਸ਼ੁਰੂ ਕਰ ਦਿੰਦੇ ਹਨ)

ਵਿਦਿਆਰਥੀ : ਮੈਨੂੰ ਬਚਪਨ ਤੋਂ ਹੀ ਬਗਲੇ ਫੜਨ ਦਾ ਪਾਗਲਾਨਾ ਸ਼ੌਕ ਹੈ। ਡਰੋ ਨਾ, ਮੈਂ ਬਗਲੇ ਦੀ ਗੱਲ ਕਰ ਰਿਹਾ ਹਾਂ, ਬਗਲੇ ਭਗਤਾਂ ਦੀ ਨਹੀਂ (ਨੇਤਾ ਜੀ ਵੱਲ ਨਾ ਕਰਦੇ ਹੋਏ) ਹਰ ਸਬਕ ਅਲਫ ਅੱਲਾ ਤੋਂ ਸ਼ੁਰੂ ਹੁੰਦਾ ਹੈ। ਕੁਝ ਲੋਕ ਅੱਲਾ ਤੇ ਹੀ ਰੁਕ ਜਾਂਦੇ ਹਨ, ਗੁਰੂ ਨਾਨਕ ਦੇਵ ਦੇ ਵਾਂਗ! ਪਹੁੰਚੀ ਹੋਈ ਹਸਤੀ ਦੇ ਵਾਂਗ। ਕੁਝ ਹੋਰ ਲੋਕ ਅਲਫ਼ ਤੋਂ ਯੇ ਤਕ, A ਤੋਂ Z ਤਕ, ਘੋੜੇ ਤੋਂ ਗਧੇ ਤਕ। ਸਾਰੇ ਅੱਖਰ ਪੜ੍ਹ ਕੇ ਵੀ ਅਨਪੜ੍ਹ ਰਹਿੰਦੇ ਹਨ, ਨਿਰੇ ਖੋਤੇ ਦੇ ਖੋਤੇ। ਪਰ ਮੈਂ A ਤੋਂ Z ਵਿਚਾਲੇ ਲਟਕਦਾ, ਖ਼ਿਆਲ ਅੰਦਰ ਭਟਕਦਾ, " " ਬਗਲੇ ਤੇ ਆ ਕੇ ਰੁਕ ਗਿਆ।



ਸੂਤਰਧਾਰ : ਇਹ ਉਹ ਸਮਾਂ ਸੀ ਜਦੋਂ ਕੈਲਾਸ਼ ਪਰਬਤ ਤੋਂ ਲੈ ਕੇ ਕੰਨਿਆ ਕੁਮਾਰੀ ਤੱਕ। ਹੜਪਾ ਦੀ ਪੁਰਾਣੀ ਸਭਿੜਾ ਤੋਂ ਲੈ ਕੇ, ਜ਼ਮੀਨ ਹੜੱਪ ਕਰਨ ਦੀ ਨਵੀਂ ਸਭਿਤਾ ਤੱਕ। ਨੇਤਾ ਜੀ ਦੇ ਚਿੱਟੇ ਬਸਤਰ ਤੋਂ ਲੈ ਕੇ, ਕਾਲੇ ਧਨ ਤੱਕ। ਗਾਂਧੀ ਜੀ ਦੇ ਮੌਨ ਵਰਤ ਤੋਂ ਲੈ ਕੇ, 'ਗਰੀਬੀ ਹਟਾਓ, ਸ਼ੋਰ ਤੱਕ, ਤੇਈਏ ਤਾਪ ਤੋਂ ਲੈ ਕੇ, ਬੋਫ਼ਰਜ਼ ਤੋਪਾਂ ਤਕ। ਚਾਰੇ ਪਾਸੇ ਇਕ ਨਵਾਂ ਨਾਅਰਾ ਉਠ ਰਿਹਾ ਸੀ। ਯੋਜਨਾ, ਯੋਜਨਾ ਤੇ ਹੋਰ ਯੋਜਨਾ...ਬੱਚੇ ਪੈਦਾ ਕਰਨ ਦੀ ਯੋਜਨਾ, ਮੱਛਰ ਮਾਰਨ ਦੀ ਯੋਜਨਾ। ਦਾਸ ਨੇ ਜਦ ਮਾਸਟਰ ਜੀ ਤੋਂ ਬਗਲੇ ਫੜਨ ਦੀ ਯੋਜਨਾ ਪੁੱਛੀ ਤਾਂ ਉਨ੍ਹਾਂ ਬੜੇ ਅਭਿਮਾਨ ਅੰਦਰ, ਇਉਂ ਫ਼ਰਮਾਇਆ।

(ਮਾਸਟਰ ਜੀ ਸੋਚ ਰਹੇ ਹਨ, ਬੈਕਗਰਾਊਂਡ ਵਿਚ ਬਾਬਾ ਫ਼ਰੀਦ ਦਾ ਸ਼ਬਦ 'ਉਠ ਫਰੀਦਾ ਸੁਤਿਆ, ਦਾ ਗਾਇਣ ਹੁੰਦਾ ਹੈ। ਧੁਨੀ ਖਤਮ ਹੁੰਦੇ ਸਾਰ ਮਾਸਟਰ ਜੀ ਬੋਲਦੇ ਹਨ)

ਮਾਸਟਰ : ਜਦੋਂ ਅੰਮ੍ਰਿਤ ਵੇਲੇ ਉੱਲੂ ਤੇ ਅੱਲਾ ਜਾਗਦੇ ਹਨ, ਬਗਲਾ ਤੇ ਫਰੀਦ ਦੋਵੇਂ ਸੁੱਤੇ ਹੁੰਦੇ ਹਨ, ਉਸ ਵੇਲੇ ਦੱਬੇ ਪੈਰ ਛੱਪੜ ਕਿਨਾਰੇ ਪਹੁੰਚ ਕੇ, ਬਗਲੇ ਦੇ ਮੱਥੇ ਮੋਮ ਦੀ ਟੁਕੜੀ ਟਿਕਾਓ ਤੇ ਚੁਪ-ਚਪੀਤੇ ਪਰਤ ਆਓ। ਸੂਰਜ ਦੀ ਗਰਮੀ ਮੋਮ ਨੂੰ ਪਿਘਾਲਾਏਗੀ, ਬਗਲੇ ਦੀ ਹੋਣੀ ਉਸ ਨੂੰ ਅੰਨ੍ਹਿਆਂ ਕਰ ਜਾਏਗੀ। ਫੇਰ ਦੌੜਕੇ ਬਗਲੇ ਨੂੰ ਹੱਥੀਂ ਫੜ ਲਿਆਓ। ਪੈਸੇ ਦੇ ਕੇ ਅਖਬਾਰ ਅੰਦਰ ਆਪਣੀ ਫੋਟੋ ਛਪਾਓ।

ਵਿਦਿਆਰਥੀ : ਪਰ ਮਾਸਟਰ ਜੀ, ਮੋਮ ਧਰਨ ਵੇਲੇ ਹੀ ਕਿਉਂ ਨਾ ਬਗਲੇ ਨੂੰ ਫੜ ਲਿਆਵਾਂ।

ਮਾਸਟਰ : (ਕੜਕ ਕੇ ਗੁੱਸੇ ਅੰਦਰ) ਤੂੰ ਉੱਲੂ ਦਾ ਪੱਠਾ ਹੈਂ!

ਵਿਦਿਆਰਥੀ : ਮੇਰੇ 'ਕਾਫ਼ਰਾਨਾ' ਸਵਾਲ ਦਾ ਇਹ ਹਾਕਮਾਨਾ ਜਵਾਬ ਸੀ ਜੋ ਕਦੇ ਜਲ੍ਹਿਆਂ ਵਾਲੇ ਬਾਗ ਵਿਚ ਦਿਤਾ ਗਿਆ, ਕਦੇ ਤਿਲੰਗਾਨਾ ਵਿਚ ਤੇ ਕਦੇ 'ਨਕਸਲਬਾੜੀ' ਪਿੰਡ ਵਿਚ। ਫਿਰ ਮੈਨੂੰ ਅਹਿਸਾਸ ਹੋਇਆ ਕਿ ਉੱਲੂ ਦੇ ਪੱਠੇ ਨੂੰ ਅਕਲਮੰਦ ਉੱਲੂ ਦੀ ਬਣਾਈ ਯੋਜਨਾ ਤੇ ਕਿੰਤੂ ਕਰਨ ਦਾ ਕੋਈ ਹੱਕ ਨਹੀਂ। ਸੋ ਬੱਚਿਆਂ ਵਾਂਗ ਪਾਲੇ, ਆਪਣੇ ਸਾਰੇ ਪ੍ਰਸ਼ਨਾਂ ਨੂੰ ਮੈਂ ਸਰਾਪ ਦਿੰਦਾ ਹਾਂ ਕਿ ਅੰਨ੍ਹੇ ਹੋ ਜਾਓ ਤਾਂ ਜੋ ਕੁਰੂਕਸ਼ੇਤਰ ਦੇ ਮੈਦਾਨ ਵਿਚ ਲਗਾਤਾਰ ਚੱਲ ਰਹੇ ਯੁੱਧ ਨੂੰ ਮੈਂ ਅੱਖੀਂ ਵੇਖ ਨਾ ਸਕਾਂ। ਪਰ ਸੋਚਦਾ ਹਾਂ, ਮੈਂ ਨਹੀਂ ਤਾਂ ਨਾ ਸਹੀ ਪਰ ਥੋੜ੍ਹੀ, ਜਾਂ ਬਹੁਤੀ ਦੇਰ ਨੂੰ, ਕੋਈ ਹੋਰ ਉੱਲੂ ਦਾ ਪੱਠਾ,

ਅਕਲਮੰਦ ਉੱਲੂ ਦੀ ਬਣਾਈ ਯੋਜਨਾ ਤੋਂ ਬਾਗੀ ਹੋ ਕੇ, ਪ੍ਰਿਥਮ ਭਗਉਤੀ ਸਿਮਰ ਕੇ, ਬਗਲੇ ਨੂੰ ਸਿੱਧਾ ਫੜ ਲਿਆਵੇਗਾ। ਉਸ ਦਿਨ ਦਰਿਆ ਆਪਣੇ ਅਗਨ ਵਿਚ ਜਲ ਉਠੇਗਾ। ਮੱਛੀਆਂ ਦਰਖਤਾਂ ਤੇ ਚੜ੍ਹਨ ਜਾਂ ਨਾ ਚੜ੍ਹਨ, ਉਸ ਦਿਨ ਹੋਣੀ ਤੇ ਅਣਹੋਣੀ ਦੀ ਦੂਰੀ ਇਕੋ ਹੀ ਹੋ ਜਾਵੇਗੀ, ਅਲਫ਼ ਅੱਲਾ ਦੇ ਵਾਂਗ, ਉਸ ਦਿਨ ਆਮ ਜਹੇ ਲੋਕ ਵੀ ਪਾਧੇ ਤੋਂ ਪੁਛਣਗੇ, ਅਲਫ਼ ਅੱਲਾ ਦਾ ਅਰਥ ਕੀ ਹੈ ? ਇੱਕ ਨਵੀ ਪੱਟੀ ਲਿਖੀ ਜਾਵੇਗੀ, ਜਿਸ ਵਿਚ ਉਹ ਸਾਰੇ ਅੱਖਰ ਨਹੀਂ ਹੋਣਗੇ, ਜਿਨ੍ਹਾਂ ਦਾ ਅਰਥ ਅਨਿਆਂ ਹੈ। ਉਸ ਨਵੀਂ ਪੱਟੀ ਦੇ ਲਿਖੇ ਜਾਣ ਤੱਕ, ਬਗਲੇ-ਫੜਨ ਦੀ ਯੋਜਨਾ, ਜਿਵੇਂ ਬਣਦੀ ਹੈ ਬਣਾਓ, ਚਲਦੀ ਹੈ ਚਲਾਓ। ਮੈਥੋਂ ਬਿਲਕੁਲ ਨਾ ਡਰੋ ਕਿਉਂਕਿ ਮੈਂ ਉੱਲੂ ਨਹੀਂ, 'ਉੱਲੂ ਦਾ ਪੱਠਾ ਹਾਂ।'

ਸੂਤਰਧਾਰ : ਇਸ ਆਮ ਜੇਹੇ ਸ਼ਹਿਰ ਵਿਚ ਦੋ ਹੀ ਜਮਾਤਾਂ ਹਨ। ਇਕ ਅਕਲਮੰਦ ਉੱਲੂਆਂ ਦੀ ਦੂਜੀ; ਉੱਲੂ ਦੇ ਪੱਠਿਆਂ ਦੀ। ਪਰ ਇਹ ਉੱਲੂ ਦੇ ਪੱਠੇ, ਭੁਲੇਖੇ ਭੁਲੇਖੇ ਵਿਚ ਆਪਣੇ ਆਪ ਨੂੰ ਅਕਲਮੰਦ ਉੱਲੂ ਸਮਝ ਲੈਂਦੇ ਹਨ ਤੇ ਕਹਿੰਦੇ ਹਨ, ਮੈਂ ਬੁਧੀ ਜੀਵੀ ਹਾਂ, ਮੈਂ ਕਲਾਕਾਰ ਹਾਂ, ਮੈਂ ਸ਼ਾਇਰ ਹਾਂ। ਬੱਦਲਾਂ ਨੂੰ ਜ਼ੁਲਫ਼ਾਂ ਕਹਿੰਦੇ ਹਨ ਤੇ ਜ਼ੁਲਫ਼ਾਂ ਨੂੰ ਜ਼ੰਜੀਰਾਂ ਪਰ ਜ਼ੁਲਫ਼ ਤੇ ਜ਼ੰਜੀਰ ਦਾ ਫਰਕ ਨਹੀਂ ਜਾਣਦੇ। ਭੁਲੇਖੇ ਬੁਣਦੇ ਹਨ ਭੁਲੇਖੇ ਹੰਢਾਉਂਦੇ ਹਨ।

(ਬੈਕਗਰਾਊਂਡ 'ਚੋਂ ਗਾਇਣ-ਧੁਨੀ : ਸ਼ਾਹ ਮੁਹੰਮਦਾ, ਆਮ ਜਹੇ ਸ਼ਹਿਰ ਅੰਦਰ, ਤੀਜੀ ਕਦੇ ਵੀ ਕੋਈ ਨਾ ਜਾਤ ਆਈ)

ਬੁਧੀਜੀਵੀ : ਮੈਂ ਕੀ ਜਾਣਾ, ਮੈਂ ਤਾਂ ਐਵੇਂ ਸ਼ੌਕ ਅੰਦਰ, ਏਸ ਨਗਰੀ ਆ ਗਿਆ ਸੀ। ਹਰ ਤਲ, ਇਕੋ ਮੁੱਲ, ਵਿਕ ਰਿਹਾ ਸੀ, 'ਰਾਮ ਰਾਜ ਹੈ ਸਥਾਪਿਤ', ਇਹ ਭੁਲੇਖਾ ਖਾ ਗਿਆ ਸੀ। ਕੀ ਕਿਹਾ ਜੇ ? ਕਾਲੇ ਰੰਗ ਦੀ ਕੁਝ ਕਰੰਸੀ ਚੋਰੀ ਇਸ ਥਾਂ ਹੋ ਗਈ ਤੇ ਚੋਰ ਵੀ ਲਭਦਾ ਨਹੀਂ। ਮੇਰੀ ਮੰਨੋ, ਖੁਰਚ ਦੇਵੋ ਚਿਹਰਿਆਂ ਤੋਂ ਜੋ ਭੀ ਨੇ ਨਕਲੀ ਨਕਾਬ। ਕੀ ਕਿਹਾ ਜੇ, ਰੀਤੀ ਨੂੰ ਮਨਜ਼ੂਰ ਨਾ, ਕਾਨੂੰਨ ਦੀ ਵੀ ਆਗਿਆ ਨਾ। ਖੈਰ ਨਿਯਮ ਜੋ ਭੀ ਆਪਦੇ, ਆਪ ਨੂੰ ਹੀ ਸ਼ੋਭਦੇ। ਮੇਰਾ ਦਮ ਤਾਂ ਘੁਟ ਰਿਹਾ ਹੈ, ਮੈਂ ਤਾਂ ਜਾਣਾ ਲੋਚਦਾਂ। ਕੀ ਕਿਹਾ ਜੇ ? ਪਰਤ ਮੈਂ ਸਕਦਾ ਨਹੀਂ, ਮੇਰੀ ਇੱਛਾ, ਮੇਰੀ ਮਰਜ਼ੀ, ਮੇਰਾ ਆਪਾ ਕੁਝ ਨਹੀਂ ? ਰਾਮਰਾਜੀ ਦੇਸ਼ ਦਾ ਇਹ ਕਿਹਾ ਦਸਤੂਰ ਹੈ ? ਕੀ ਕਿਹਾ ਜੇ ? ਨੇਤਾ ਜੀ ਦਾ ਹੁਕਮ ਹੈ ਕਿ ਫਾਂਸੀ ਮੈਨੂੰ ਦੇ ਦਿਓ।



ਪਰ ਕਿਉਂ ? ਮੇਰਾ ਕਿਹੜਾ ਦੋਸ਼ ਹੈ ? ਕਾਲਾ ਮੇਰਾ ਰੰਗ ਹੈ, ਨਾ ਕਾਲਾ ਮੇਰਾ ਧੰਦ ਹੈ। ਮੈਂ ਤਾਂ ਐਵੇ ਸ਼ੌਕ ਅੰਦਰ ਹੀ ਕਿਹਾ ਸੀ, ਖੁਰਚ ਦੇਵੋ ਚੇਹਰਿਆਂ ਤੋਂ ਜੋ ਵੀ ਨੇ ਨਕਲੀ ਨਕਾਬ। ਕੀ ਕਿਹਾ ਜੇ ? ਦੋਸ਼ ਮੇਰਾ ਸਿੱਧ ਹੈ ਕਿ ਫਾਂਸੀ ਰੱਸਾ ਮੇਰੀ ਗਰਦਨ ਮੇਚ ਹੈ। ਰਾਮ ਰਾਜੀ ਦੇਸ਼ ਦਾ ਇਹ ਕਿਹੜਾ ਦਸਤੂਰ ਹੈ ?

(ਥੱਕੇ ਹੋਏ ਮਜ਼ਦੂਰ ਫਟੇ ਪੁਰਾਣੇ ਪਰਨੇ ਨਾਲ ਮੁੜ੍ਹਕਾ ਪੂੰਝਦੇ ਹਨ)

ਮਜ਼ਦੂਰ 2 : ਇਸ ਕੋੜ੍ਹ ਸਰਾਪੇ ਸ਼ਹਿਰ ਅੰਦਰ, ਕੁਝ ਮੇਰਾ ਵੀ ਅਸਥਾਨ ਹੈ।
ਮਜ਼ਦੂਰ 1 : ਕੁਝ ਮੈਂ ਵੀ ਜ਼ੁਮੇਵਾਰ ਹਾਂ,
ਮਜ਼ਦੂਰ 1 : ਸੁਣਿਐ ਇਸ ਸ਼ਹਿਰ ਦੇ ਨੇਤਾ ਜਨਮੇਜੇ,
ਮਜ਼ਦੂਰ 2 : ਜਨਤਾ ਦੀ ਪੀੜਾ ਸੁਣਨ ਲਈ,
ਮਜ਼ਦੂਰ 1 : ਦੁੱਖ ਦਮਨ ਲਈ,
ਮਜ਼ਦੂਰ 2 : ਕੁਝ ਕਰਨ ਲਈ,
ਮਜ਼ਦੂਰ 1 : ਅਧਿਵੇਸ਼ਨ ਯੱਗ ਕਰਵਾਇਆ ਸੀ,
ਮਜ਼ਦੂਰ 2 : ਖੰਡ-ਪਾਠ, ਹਵਨ ਤੇ ਭਾਸ਼ਨ ਵੀ,
ਮਜ਼ਦੂਰ 1 : ਰੰਗ ਨਾਚ ਦਾ ਸਮਾਂ ਜਮਾਇਆ ਸੀ,
ਮਜ਼ਦੂਰ 2 : ਛਨ ਛਨਣ-ਛਨਣ ਪਗ ਘੁੰਗਰੂ ਪਾ,
ਮਜ਼ਦੂਰ 1 : ਜਦ ਆਈ ਅਪੱਛਰਾ ਸਜ-ਧਜ ਕੇ (ਨ੍ਰਿਤ ਦ੍ਰਿਸ਼)
ਮਜ਼ਦੂਰ 2 : ਉਸ ਨਾਈਲੋਂ ਪਤਲੀ ਸਾੜ੍ਹੀ 'ਚੋਂ।
ਮਜ਼ਦੂਰ 1 : ਹਰ ਰੰਗ ਦੀ ਰੇਖਾ ਪਈ ਉਭਰੇ।
ਮਜ਼ਦੂਰ 2 : ਕੁਝ ਦੂਜੀ ਧਿਰ ਦੇ ਲੋਕਾਂ ਨੇ,
ਮਜ਼ਦੂਰ 1 : ਉਠ ਸ਼ੇਮ ਦਾ ਨਾਅਰਾ ਲਾਇਆ ਸੀ,
ਮਜ਼ਦੂਰ 2 : ਗੜਬੜ ਦਾ ਹਾਲ ਕਰਾਇਆ ਸੀ।
ਮਜ਼ਦੂਰ 1 : ਜੋ ਅਮਨ ਸ਼ਾਂਤੀ ਭੰਗ ਕਰੇ,
ਮਜ਼ਦੂਰ 2 : ਉਸ ਕੰਨੋਂ ਫੜ ਕੇ ਛੇਕ ਦਿਓ,
ਮਜ਼ਦੂਰ 1 : ਕਰ ਪੁੱਠਾ ਉਸਦੇ ਅੰਗਾਂ ਨੂੰ,
ਮਜ਼ਦੂਰ 2 : ਖੂਹ ਡੂੰਘੇ ਅੰਦਰ ਝਟਕ ਦਿਓ,
ਮਜ਼ਦੂਰ 1 : ਤੇ ਪਹਿਰਾ ਲਾਓ ਖੂਹ ਉਤੇ,
ਮਜ਼ਦੂਰ 2 : ਕੋਈ ਨਾਥ ਕਿਤੋਂ ਨਾ ਆ ਪਹੁੰਚੇ।
ਮਜ਼ਦੂਰ 1 : ਸਭਾਪਤੀ ਦੀ ਕੁਰਸੀ ਤੋਂ,
ਮਜ਼ਦੂਰ 2 : ਉਠ ਨੇਤਾ ਜੀ ਜਨਮੇਜਾ ਨੇ,
ਮਜ਼ਦੂਰ 1 : ਇਉਂ ਸਾਦਰ ਹੁਕਮ ਕਰਾਇਆ ਸੀ।

ਮਜ਼ਦੂਰ 2 ; ਸੁਣਿਐ ਉਸ ਦਿਨ ਤੋਂ ਹਰ ਪਾਸੇ,

ਮਜ਼ਦੂਰ 1 ; ਇਸ ਕੌੜ੍ਹ ਸਰਾਪੇ ਸ਼ਹਿਰ ਅੰਦਰ,

ਮਜ਼ਦੂਰ 2 ; ਅਮਨ ਵੀ ਹੈ, ਖ਼ਾਮੋਸ਼ੀ ਵੀ,

ਮਜ਼ਦੂਰ 1 ; ਇਸ ਸਾਰੀ ਮਾਨਵ-ਘਟਨਾ ਵਿਚ,

ਮਜ਼ਦੂਰ 2 ; ਕੁਝ ਮੇਰਾ ਵੀ ਅਸਥਾਨ ਹੈ।

ਮਜ਼ਦੂਰ 1 : ਕੁਝ ਮੈਂ ਵੀ ਜ਼ਿੰਮੇਵਾਰ ਹਾਂ।

ਸੂਤਰਧਾਰ : ਇਸ ਆਮ ਜੇਹੇ ਸ਼ਹਿਰ ਵਿਚ ਲਕੀਰਾਂ ਹੀ ਲਕੀਰਾਂ ਹਨ, ਸਿਰਫ਼ ਫ਼ਕੀਰ ਹੀ ਲਕੀਰ ਤੋਂ ਆਜ਼ਾਦ ਹੈ।

ਮਜ਼ਦੂਰ : (ਹੌਲੀ ਹੌਲੀ ਇਕ ਫ਼ਰਜ਼ੀ ਰੇਖਾ ਵਾਹੁੰਦਾ ਹੈ) ਇਕ ਲਕੀਰ, ਲਛਮਣ ਰੇਖਾ।

ਮਕੈਨਿਕ : ਪਹਿਲੀ ਜਮਾਤ ਦੇ ਬਾਲ ਦੀ ਵਾਹੀ ਵਿੰਗ ਤੜਿੰਗੀ ਲਕੀਰ (ਸਾਰੇ ਹੱਸਦੇ ਹਨ)

ਬਾਬੂ : (ਫਰਜ਼ੀ ਲਕੀਰ ਖਿੱਚਦਾ ਹੈ) ਕੀਤੇ ਅਣਕੀਤੇ ਪਿਛਲੇ ਕਰਮਾਂ ਦੀ ਲਕੀਰ (ਸਾਰੇ ਹੱਸਦੇ ਹਨ)

ਸ਼ਾਇਰ : (ਚਾਕ ਨਾਲ ਬਲੈਕ ਬੋਰਡ ਤੇ ਫਰਜ਼ੀ ਲਕੀਰ ਖਿਚਦਾ ਹੋਇਆ) ਸਮਿਆਂ ਨੂੰ ਫ਼ਾੜਦੀ ਇਤਿਹਾਸਕਾਰ ਦੀ ਲਕੀਰ (ਸਾਰੇ ਹੱਸਦੇ ਹਨ)

ਨੇਤਾ : (ਵਿਚਕਾਰ ਲਕੀਰ ਖਿੱਚਦਾ ਹੋਇਆ ਸਭ ਨੂੰ ਦੋਫਾੜ ਕਰ ਦਿੰਦਾ ਹੈ) ਧਰਤੀ ਨੂੰ ਵੰਡਦੀ ਮੇਰੀ ਲਕੀਰ (ਸਾਰੇ ਹੈਰਾਨ ਹੋ ਜਾਂਦੇ ਹਨ। ਦੂਸਰਾ ਮਜ਼ਦੂਰ ਗੁੱਸੇ ਵਿਚ ਮੁੱਕਾ ਖੜਾ ਕਰਦਾ ਹੈ)

ਮਜ਼ਦੂਰ : ਇਨਕਲਾਬ

ਸਾਰੇ : ਜ਼ਿੰਦਾਬਾਦ

ਮਜ਼ਦੂਰ 2 : ਇਨਕਲਾਬ, ਜ਼ਿੰਦਾਬਾਦ

ਸਾਰੇ : ਜ਼ਿੰਦਾਬਾਦ, ਜ਼ਿੰਦਾਬਾਦ (ਨੇਤਾ ਥੈਲੇ ਵਿਚੋਂ ਬੰਬ ਕੱਢ ਕੇ ਚਲਾਉਂਦਾ ਹੈ)

ਨੇਤਾ : ਵਿਸਫ਼ੋਟ 'ਚੋਂ ਉਠਦੀ ਧੂੰਏ, ਦੀ ਲਕੀਰ

ਮਜ਼ਦੂਰ 1 : (ਭੈ ਅੰਦਰ) ਹੇ ਰਾਮ

ਸਾਰੇ : ਹੇ ਰਾਮ

ਮਜ਼ਦੂਰ 2 : ਹੇ ਅੱਲ੍ਹਾ

ਸਾਰੇ : ਹੇ ਅੱਲ੍ਹਾ

ਮਜ਼ਦੂਰ 3 : ਹੇ ਵਾਹਿਗੁਰੂ

ਸਾਰੇ : ਹੇ ਵਾਹਿਗੁਰੂ



ਸੂਤਰਧਾਰ : ਰਾਮ, ਅੱਲ੍ਹਾ ਤੇ ਵਾਹਿਗੁਰੂ ਵਿਚਕਾਰ ਲਕੀਰ

ਗਾਇਣ : ਲਕੀਰਾਂ ਅੰਦਰ ਘਿਰਿਆ ਰਾਮ, ਲਕੀਰਾਂ ਅੰਦਰ ਘਿਰਿਆ ਅੱਲ੍ਹਾ ਲਕੀਰਾਂ ਅੰਦਰ ਘਿਰਿਆ ਵਾਹਿਗੁਰੂ (ਬੈਕਗਰਾਊਂਡ 'ਚੋਂ ਗਾਇਨ-ਧੁਨੀ 'ਹੁਕਮੈ ਅੰਦਰ ਸਭ ਕੋ ਬਾਹਰ ਹੁਕਮ ਨਾ ਕੋਇ)।' ਲੀਕਾਂ ਅੰਦਰ ਸਭ ਕੋ, ਬਾਹਰ ਲੀਕ ਨਾ ਕੋਇ, ਲੀਕਾਂ ਅੰਦਰ ਧਰਤੀ ਹੈ, ਲੀਕਾਂ ਵਿਚ ਅਸਮਾਨ, ਲੀਕਾਂ ਵਿਚ ਇਤਿਹਾਸ ਹੈ, ਲੀਕਾਂ ਵਿਚ ਭਗਵਾਨ, ਲੀਕਾਂ ਵਿਚ ਜਿੰਦ ਹੈ, ਲੀਕਾਂ ਵਿਚ ਜਹਾਨ, ਲੀਕਾਂ ਵਿਚ ਸਰਾਪ ਹੈ, ਲੀਕਾਂ ਵਿਚ ਵਰਦਾਨ।

ਸ਼ਾਇਰ : ਮੈਂ ਮੋੜਨ ਆਇਆ, ਅੱਜ ਉਸ ਸੌਗਾਤ ਨੂੰ। ਲੈਣ ਦਾ ਵਰਦਾਨ ਜੋ ਮੈਨੂੰ ਬਖਸ਼ਿਆ। ਨੇਤਰਹੀਣ ਅਵਸਥਾ ਮੈਨੂੰ ਮੋੜ ਦੇ, ਲਾਠੀ ਹੱਥ ਫੜਾ ਕੇ ਚੁਰਸਤੇ ਛੋੜ ਦੇ, ਧੱਕਾ ਦੇ ਕੇ ਭੀੜ ਦੇ ਵਿਚ ਧਕੇਲ ਦੇ, ਆਪਣੇ ਆਪ ਤੋਂ ਦੂਰ, ਕਿਤੇ ਮੈਂ ਖੋ ਜਾਵਾਂ, ਲੀਕ ਤੋਂ ਫਿਰ ਸ਼ਾਇਦ ਮੁਕਤ ਹੋ ਜਾਵਾਂ, ਨੇਤਰਹੀਣ ਅਵਸਥਾ ਮੈਨੂੰ ਮੋੜ ਦੇ, ਜਾਂ ਫਿਰ ਤੀਜੀ ਅੱਖ ਸ਼ਿਵ ਜੀ ਹੋਰ ਦੇ।

ਸੂਤਰਧਾਰ : ਤੀਜੀ ਅੱਖ ? ਇਸ ਆਮ ਜਹੇ ਸ਼ਹਿਰ ਵਿਚ ਤਾਂ ਦੋਹਾਂ ਅੱਖਾਂ ਤੇ ਵੀ ਪੱਟੀਆਂ ਬੰਨ੍ਹੀਆਂ ਹੋਈਆਂ ਹਨ।

(ਦ੍ਰਿਸ਼ : ਇਕ ਪ੍ਰੇਮੀ ਇਕ ਪ੍ਰੇਮਿਕਾ ਅੱਖਾਂ ਤੇ ਪੱਟੀ ਬੰਨ੍ਹ ਕੇ ਇਕ ਦੂਜੇ ਨੂੰ ਢੂੰਡ ਰਹੇ ਹਨ।)

ਦੋਵੇਂ ; ਸ਼ੌਕ ਸ਼ੌਕ ਵਿਚ ਖੇਡ ਦੇ ਅੰਦਰ, ਅੱਖਾਂ ਤੇ ਪੱਟੀ ਬੰਨ੍ਹ ਕੇ ਸ਼ਹਿਰ ਬੇਗਾਨੇ ਅੰਦਰ ਪਹੁੰਚ ਗਏ ਹਾਂ।

ਪ੍ਰੇਮੀ : ਏਸ ਸ਼ਹਿਰ ਦੀ ਅਜਬ ਰਸਮ ਹੈ।

ਪ੍ਰੇਮਿਕਾ : ਜਿਸ ਵਸਤੂ ਨੂੰ ਹੱਥ ਲਗਾਓ,ਜੋ ਜੀ ਕਰਦੈ ਘਰ ਲੈ ਜਾਓ। ਸਿੱਕਿਆਂ ਦਾ ਬਿਉਪਾਰ ਨਹੀਂ ਹੈ, ਮਾਇਆ ਦਾ ਜੰਜਾਲ ਨਹੀਂ ਹੈ। ਨਾ ਏਥੇ ਕੋਈ ਕੀਮਤ ਚੜ੍ਹਦੀ, ਨਾ ਏਥੇ ਕੋਈ ਕੀਮਤ ਗਿਰਦੀ, ਘੇਰਾ ਜਾਂ ਹੜਤਾਲ ਨਹੀਂ ਹੈ, ਮਾਇਆ ਦਾ ਜੰਜਾਲ ਨਹੀਂ ਹੈ।

ਪ੍ਰੇਮੀ : ਏਸ ਸ਼ਹਿਰ ਦੀ ਅਜਬ ਰਸਮ ਹੈ, ਚੋਣ ਕਰਨ ਤੋਂ ਜੋ ਘਬਰਾਵੇ। ਉਸ ਦਾ ਇਹ ਸੰਗੀਨ ਜੁਰਮ ਹੈ, ਉਹ ਫਿਰ, ਮੰਡੀ ਵਿਕ ਸਕਦਾ ਹੈ, ਉਸ 'ਤੇ ਹੱਥ ਕੋਈ ਧਰ ਸਕਦਾ ਹੈ, ਉਸ ਨੂੰ ਹਰ ਕੋਈ ਹਰ ਸਕਦਾ ਹੈ। ਏਸ ਸ਼ਹਿਰ ਦੀ ਅਜਬ ਸਜ਼ਾ ਹੈ, ਤੂੰ ਤੇ ਮੈਂ ਵੀ ਸ਼ਹਿਰ ਬੇਗਾਨੇ, ਅੱਖਾਂ ਉਤੇ ਪੱਟੀ ਬੰਨ੍ਹ ਕੇ, ਇਕ ਦੂਜੇ ਨੂੰ ਢੂੰਡ ਰਹੇ ਹਾਂ। ਚੋਣ ਕਰਨ ਦਾ ਥੋੜ ਸਮਾਂ ਹੈ, ਗ਼ਲਤ ਜਗਾ ਤੇ ਰੱਖ-ਰਖਾ ਕੇ ਜਾਂ ਫ਼ਿਰ ਮੰਡੀ ਵਿਕ ਜਾਵਾਂਗੇ।

ਦੋਵੇਂ : ਏਸ ਸ਼ਹਿਰ ਦੀ ਅਜਬ ਰਸਮ ਹੈ। (ਇਕ ਦੂਜੇ ਨੂੰ ਢੂੰਡ ਨਹੀਂ ਸਕੇ, ਸਟੇਜ ਤੇ ਵਿਛੜੇ ਏਧਰ ਓਧਰ ਫਿਰਦੇ ਹਨ; ਬੈਕਗਰਾਊਂਡ ਗੀਤ ਉਠਦਾ ਹੈ)

ਗੀਤ : ਹੁਣ ਦੇ ਵਿਛੜੇ ਜੇ ਮਿਲੇ, ਤਾਂ ਕਦ ਮਿਲਾਂਗੇ। ਕੀ ਪਤਾ, ਪਹਿਚਾਣ ਸਕਾਂਗੇ, ਜਦ ਮਿਲਾਂਗੇ। ਕੀ ਭਰੋਸਾ ਧੁੱਪ ਤੇ ਛਾਂ ਦਾ, ਪਿਆਰ ਤਾਂ ਸਜਨਾ, ਬੱਸ ਹੈ ਨਾਂ ਦਾ, ਰਿਸ਼ਤਿਆਂ ਦੀ ਕੋਈ ਸਾਂਝ ਬਣਾਕੇ, ਕੀ ਕਰਾਂਗੇ। ਹੁਣ ਦੇ ਵਿਛੜੇ, ਜੇ ਮਿਲ ਤਾਂ ਕਦ ਮਿਲਾਂਗੇ। ਪਾਣੀ ਅੰਦਰ ਲੀਕਾਂ ਵਾਹੁੰਦੇ, ਰਾਤ ਦਿਨੇ ਹਾਂ ਖੁਰਦੇ ਜਾਂਦੇ, ਮੋਇਆਂ ਦੀ ਇਹ ਜੂਨ ਹੰਢਾਂਦੇ, ਕਦ ਜੀਆਂਗੇ, ਹੁਣ ਦੇ ਵਿਛੜੇ, ਜੇ ਮਿਲੇ ਤਾਂ ਕਦ ਮਿਲਾਂਗੇ ?

(ਪ੍ਰੇਮੀ ਤੇ ਪ੍ਰੇਮਿਕਾ ਅੱਖਾਂ ਉਤੇ ਪੱਟੀ ਬੰਨ੍ਹੀ ਫੇਡ-ਆਊਟ)

ਸੂਤਰਧਾਰ ; ਇਹ ਆਮ ਜਹੇ ਲੋਕ ਦਿਨੇ ਰਾਤ ਏਹੋ ਖੇਡ ਖੇਡ ਰਹੇ ਹਨ। ਅੱਖਾਂ ਉੱਤੇ ਪੱਟੀ ਬੰਨ੍ਹ ਕੇ, ਘਰ ਵਿਚ ਗੁਆਚੀ ਸੂਈ ਨੂੰ ਬਾਹਰ ਸੜਕ ਤੇ ਢੂੰਡ ਰਹੇ ਹਨ। ਕਹਿੰਦੇ ਹਨ, ਘਰ ਵਿਚ ਹਨੇਰਾ ਹੈ, ਬਾਹਰ ਰੋਸ਼ਨੀ ਹੈ। ਕਿੰਨੇ ਹਨੇਰੇ ਵਿਚ ਹਨ ਇਹ ਲੋਕ। ਧ੍ਰਿਤਰਾਸ਼ਟਰ ਨੂੰ ਇਹ ਲੋਕ ਆਪਣਾ ਇਸ਼ਟ ਮੰਨਦੇ ਹਨ। ਹੋਸ਼ ਸੰਭਾਲਦੇ ਹੀ, ਰੀਤੀ ਰਿਵਾਜ ਅਨੁਸਾਰ, ਆਪਣੀਆਂ ਆਪਣੀਆਂ ਅੱਖਾਂ ਕੱਢ ਕੇ, ਚੁਰਾਹੇ ਅਡੋਲ ਖੜੇ, ਅਬੋਲ ਖੜੇ, ਧ੍ਰਿਤਰਾਸ਼ਟਰ ਦੇ ਚੇਹਰੇ ਤੇ ਲਗਾ ਆਉਂਦੇ ਹਨ। (ਅੱਖਾਂ ਕੱਢ ਕੇ ਚਸਪਾਂ ਕਰਨ ਦਾ ਦ੍ਰਿਸ਼)

ਤੇ ਫਿਰ ਸ਼ਹਿਰ ਦੇ ਦਰਸ਼ਨੀ ਦੁਆਰ ਤੇ ਬੱਝੇ ਬਲਦ ਬਾਰੇ ਅਨੁਮਾਨ ਲਗਾਉਂਦੇ ਹਨ। ਅੰਕੜੇ ਇਕੱਠੇ ਕਰਦੇ ਹਨ, ਸਿਧਾਂਤ ਘੜਦੇ ਹਨ ਤੇ ਭਾਂਤ ਭਾਂਤ ਦੇ ਨਿਰਣੇ ਪੇਸ਼ ਕਰਦੇ ਹਨ।

ਇਕਜਣਾ : ਇਹ ਬਲਦ ਤਾਂ ਬ੍ਰਹਮ ਦੀ ਮਾਇਆ ਹੈ

ਦੂਸਰਾ : ਨਹੀਂ ਇਹ ਤਾਂ ਅੰਦਰਲੇ ਵਹਿਮ ਦੀ ਕਾਇਆ ਹੈ।

ਬੁੱਧੀਜੀਵੀ : ਇਸ ਬਲਦ ਦੀ ਸ਼ਕਲ ਸਮਾਜਵਾਦ ਨਾਲ ਮਿਲਦੀ ਹੈ

ਬਾਬੂ : ਨਹੀਂ, ਇਸ ਦੀ ਨਸਲ ਸਤਯੁਗ ਦੇ ਨਾਲ ਜੁੜਦੀ ਹੈ

ਮਕੈਨਿਕ : ਇਸ ਦਾ ਜਿਸਮ ਸਿੱਕੇ ਦੇ ਫੈਲਾਓ ਵਾਲਾ ਹੈ।

ਸ਼ਾਇਰ ; ਨਹੀਂ, ਇਹ ਤਾਂ ਲੋਕ-ਤੰਤ੍ਰੀ ਬਲਦ ਹੈ। ਜਿਸ ਨੇ ਸਾਰੀ ਰਾਜ ਸ਼ਕਤੀ, ਆਪਣੇ ਸਿੰਗਾਂ ਤੇ ਉਠਾ ਰੱਖੀ ਹੈ। ਜਦੋਂ ਇਕ ਸਿੰਗ ਦਾ ਭਾਰ, ਦੂਜੇ ਪਾਸੇ ਕਰਦਾ ਹੈ ਤਾਂ ਕੋਈ ਹੜ੍ਹ ਜਾਂ ਭੂਚਾਲ ਨਹੀਂ



ਆਉਂਦਾ ਹੈ, ਬੁੱਤ ਨਹੀਂ ਟੁੱਟਦੇ, ਔਰਤਾਂ ਬਾਂਝ ਹੁੰਦੀਆਂ ਹਨ, ਨਾ ਹਾਮਲਾ। ਬਸ ਦਲ ਬਦਲੀ ਹੁੰਦੀ ਹੈ ਜਾਂ ਨੇਤਾ ਜੀ ਤਬਦੀਲ ਹੁੰਦੇ ਹਨ। ਕਾਰਵਾਂ ਕੋਹਲੂ ਦੇ ਬਲਦ ਵਾਂਗ ਚਲਦਾ ਰਹਿੰਦਾ ਹੈ—ਜਿਓਂ ਦਾ ਤਿਓਂ

ਸੂਤਰਧਾਰ : ਇਸ ਹੋਣੀ ਨੂੰ ਬਦਲਣਾ ਹੋਵੇਗਾ। ਆਓ ਦਰਿਆ ਦਾ ਰੁਖ ਬਦਲੀਏ। ਨਵਾਂ ਸੂਰਜ ਸਿਰਜੀਏ ਜੋ ਪੱਛਮ ਤੋਂ ਪੂਰਬ ਨੂੰ ਚਲੇ।

ਮਾਸਟਰ : ਇਕ ਨਵੀਂ ਇਮਾਰਤ ਖੜੀ ਕਰੀਏ। ਪਹਿਲੋਂ ਛੱਤ ਪਾਈਏ, ਫਿਰ ਦੀਵਾਰਾਂ ਤੇ ਫਿਰ ਨੀਹਾਂ।

ਸ਼ਾਇਰ . ਨੀਹਾਂ ਵਿਚ ਚਿਣਨ ਲਈ, ਆਓ ਸਾਹਿਬਜ਼ਾਦੇ ਢੂੰਡੀਏ।

ਮਜ਼ਦੂਰ : ਸੁਰਗਾਂ ਦੇ ਲਾਰੇ ਤੇ, ਨਰਕਾਂ 'ਚ ਪਹੁੰਚਦੇ ਰਹੇ। ਆਉ, ਰਾਹ ਬਦਲੀਏ, ਰਹਿਨੁਮਾ ਖ਼ੁਦ ਹੀ ਬਦਲ ਜਾਣਗੇ।

ਸਾਰੇ : ਕੁਝ ਤਾਂ ਕਰਨਾ ਹੋਵੇਗਾ। ਇਸ ਜਮੂਦ ਨੂੰ ਤੋੜਨਾ ਹੋਵੇਗਾ। ਲਛਮਣ ਰੇਖਾ ਨੂੰ ਪਾਰ ਕਰਨਾ ਹੋਵੇਗਾ, ਚੁਪ ਨੂੰ ਤੋੜਨਾ ਹੋਵੇਗਾ। ਕੁਝ ਤਾਂ ਬੋਲਣਾ ਹੋਵੇਗਾ।

ਗਾਇਣ : ਜ਼ਖਮੋ ਬੋਲੋ, ਹੁਣ ਨਾ ਬੋਲੇ, ਕਦ ਬੋਲੋਗੇ ? ਖੰਡਰੋ ਕੂਕੋ, ਹੁਣ ਨਾ ਕੂਕੇ ਕਦ ਕੂਕੋਗੇ ? ਹੰਝੂਓ ਟਪਕੋ, ਹੁਣ ਨਾ ਟਪਕੇ, ਕਦ ਟਪਕੋਗੇ ? ਬਦਲੋ ਬਰਸੋ, ਹੁਣ ਨਾ ਬਰਸੇ, ਕਦ ਬਰਸੋਗੇ ? ਬਬਰੋ ਭਬਕੋ, ਹੁਣ ਨਾ ਭਬਕੇ, ਕਦ ਭਬਕੋਗੇ ? ਕੁਤਿਓ ਭੌਂਕੋ, ਹੁਣ ਨਾ ਭੌਂਕੇ ਕਦ ਭੌਂਕੋਗੇ ? (ਬੈਕਗਰਾਊਂਡ 'ਚੋਂ ਕੜਕਵੀਂ ਆਵਾਜ਼ ਆਉਂਦੀ ਹੈ) ਜੇ ਬੋਲੇ ਤਾਂ ਮਾਰ ਦੇਣਗੇ।

ਸਾਰੇ : ਨਾ ਬੋਲੇ ਤਾਂ ਮਰ ਜਾਵਾਂਗੇ।

ਸੂਤਰਧਾਰ : ਇਹ ਹੋਣੀ ਹੈ ਤੇਰੀ ਮੇਰੀ, ਇਹ ਹੋਣੀ ਹੈ ਆਮ ਲੋਕਾਂ ਦੀ। ਅਸੀਂ ਤੁਸੀਂ ਹੀ ਆਮ ਲੋਕ ਹਾਂ। ਇਹ ਹੋਣੀ ਹੈ ਸਾਡੀ ਸਭਦੀ। ਜੇ ਬੋਲੇ ਤਾਂ ਮਾਰ ਦੇਣਗੇ, ਨਾ ਬੋਲੇ ਤਾਂ ਮਰ ਜਾਵਾਂਗੇ। ਸਚ ਸੁਣਾਈਏ, ਸਚ ਕੀ ਬੇਲਾ, ਸੱਚ ਦੀ ਘੜੀ ਨਾ ਟਾਲਿਆਂ ਟਲਦੀ, ਸਚ ਸੁਣਾਈਏ ਸਚ ਕੀ ਬੇਲਾ, ਸਚ ਦੀ ਘੜੀ ਨਾ ਟਾਲਿਆਂ ਟਲਦੀ।

ਵਿਦਿਆਰਥੀ : ਸੱਚ ਦੀ ਘੜੀ ਇਨਕਲਾਬ ਦੀ ਘੜੀ ਹੁੰਦੀ ਹੈ। ਨਵੇਂ ਜਨਮ ਦੀ, ਨਵੇਂ ਆਗਾਜ਼ ਦੀ, ਨਵੇਂ ਸੁਰ ਦੀ, ਨਵੇਂ ਸਾਜ਼ ਦੀ।

ਸ਼ਾਇਰ : ਇਨਕਲਾਬ ! ਕ੍ਰਾਂਤੀ ! ਤਬਦੀਲੀ ! ਬੜੇ ਖ਼ੂਬਸੂਰਤ ਸ਼ਬਦ ਹਨ। ਦਿਲਫਰੇਬ ਨਾਅਰੇ ਮਿਰਗ-ਜਲ ਵਾਂਗ, ਡਿਜ਼ਨੀ-ਲੈਂਡ ਵਾਂਗ। ਪਰ ਤਬਦੀਲੀ ਕਿਸਦੀ ? ਤਿਲਕ ਦੇ ਜੰਜੂਆਂ ਦੀ ! ਤ੍ਰਿਸ਼ੂਲ ਤੇ ਖੰਡਿਆਂ ਦੀ !! ਚੋਣ-ਨਿਸ਼ਾਨ ਤੇ ਝੰਡਿਆਂ ਦੀ !!!

ਸਾਰੇ : ਨਹੀਂ ਨਹੀਂ ਨਹੀਂ। ਹੁਣ ਨਹੀਂ ਦੁਹਰਾਈ ਜਾਏਗੀ ਇਹ ਪੁਰਾਣੀ ਕਹਾਣੀ। ਨਹੀਂ ਹੋਏਗੀ ਹੁਣ ਇਨਕਲਾਬ ਦੀ ਇਹ ਹੋਣੀ। ਨਵੇਂ ਰਾਹ ਤੇ ਚਲਦੇ ਰਹਿਣਾ ਹੋਵੇਗਾ। ਦੂਰ ਦਿਸ-ਹੱਦੇ ਨੂੰ ਪਹੁੰਚਦੀ ਆਰ ਪਾਰ ਨੂੰ ਵੇਖਦੀ ਤੀਜੀ ਅੱਖ ਖੁਲ੍ਹ ਰਹੀ ਹੈ, ਤੀਜੀ ਅੱਖ ਖੁਲ੍ਹ ਰਹੀ ਹੈ।

ਸੂਤਰਧਾਰ : ਇਹ ਸੀ ਇੱਕ ਆਮ ਜਿਹੀ ਕਹਾਣੀ, ਆਮ ਜਹੇ ਸ਼ਹਿਰ ਵਿਚ ਵਸਦੇ ਆਮ ਜੇਹੇ ਲੋਕਾਂ ਦੀ—ਇਹ ਆਮ ਜਹੇ ਲੋਕ ਕੌਣ ਹਨ, ਇਹ ਆਮ ਜਹੇ ਲੋਕ ਕੋਈ ਹੋਰ ਨਹੀਂ, ਤੁਸੀਂ ਤੇ ਮੈਂ ਹੀ ਹਾਂ, ਤੁਸੀਂ ਤੇ ਮੈਂ ਹੀ ਹਾਂ, ਤੁਸੀਂ ਤੇ ਮੈਂ ਹੀ ਹਾਂ।



## ਲੋਕ–ਨਾਟਕ ਦੀ ਪ੍ਰਕਿਰਤੀ ਅਤੇ ਪੰਜਾਬੀ ਲੋਕ-ਨਾਟ

ਤੇਜਵੰਤ ਸਿੰਘ ਗਿੱਲ (ਡਾ.)

ਲੋਕ-ਨਾਟਕ ਉਚਾਰ ਦੇ ਪੱਖੋਂ ਤਾਂ ਲੋਕ ਅਤੇ ਨਾਟ ਦੋ ਸ਼ਬਦਾਂ ਦਾ ਅਜੇਹਾ ਵਿਅਕਾਰਣਕ ਜੋੜ ਹੈ ਜਿਸਦੇ ਇਹ ਓਪਰੇ ਜਹੇ ਅੰਗ ਹੀ ਪ੍ਰਤੀਤ ਹੁੰਦੇ ਹਨ। ਪਰੰਤੂ ਆਵਿਸ਼ਕਾਰ ਉਪਰੰਤ (ੳ) ਵਿਸ਼ਾ, (ਅ) ਵਿਧਾ, (ੲ) ਵਿਧੀ, (ਸ) ਵਿਧਾਨ ਅਤੇ (ਹ) ਸ਼ੈਲੀ ਪੱਖੋਂ ਲੋਕ-ਨਾਟ ਅਜੇਹੀ ਮੌਲਿਕਤਾ ਦਾ ਧਾਰਨੀ ਪ੍ਰਸਤੁਤ ਹੋ ਜਾਂਦਾ ਹੈ ਜੋ ਅਲੰਕਾਰਕ ਰੂਪ ਵਿਚ ਵਿਲੱਖਣ ਹੀ ਨਹੀਂ ਸਗੋਂ ਧਾਤੂ-ਰੂਪੀ ਸੁਭਾਵ ਅਨੁਸਾਰ ਮੂਲਾਂ ਤੱਕ ਲਹਿ ਜਾਣ ਦੇ ਸਮਰਥ ਹੈ। ਇਹ ਵੱਖਰੀ ਗੱਲ ਹੈ ਕਿ ਜਿਨ੍ਹਾਂ ਘਟਨਾਵਾਂ, ਅਨੁਭਵਾਂ, ਸਬੰਧਾਂ ਅਤੇ ਮੁੱਲਾਂ ਨੂੰ ਲੋਕ-ਨਾਟ ਆਪਣੇ ਪ੍ਰਤੀਮਾਨਾਂ ਅਨੁਸਾਰ ਪ੍ਰਮਾਣਿਤ ਕਰਨ ਦੀ ਚੇਸ਼ਟਾ ਕਰਦਾ ਹੈ ਉਹਨਾਂ ਦਾ ਆਧਾਰ ਹੀ ਪ੍ਰਕਿਰਤੀ-ਮੁਖੀ ਨਹੀਂ ਹੁੰਦਾ ਸਗੋਂ ਉਹਨਾਂ ਦਾ ਪਾਸਾਰ ਵੀ ਪ੍ਰਕਿਰਤੀਮੁਖਤਾ ਦੀਆਂ ਸੀਮਾਵਾਂ ਦੇ ਅੰਤਰਗਤ ਹੀ ਵਿਗਸਦਾ ਹੈ। ਸਵੇਰ-ਸ਼ਾਮ, ਦਿਨ-ਰਾਤ, ਪੱਤਝੜ-ਬਹਾਰ ਅਤੇ ਗਰਮੀ-ਸਰਦੀ ਦੇ ਰੂਪ ਵਿਚ ਪ੍ਰਕਿਰਤੀ ਪਰਿਵਰਤਨ ਦਾ ਪ੍ਰਮਾਣ ਤਾਂ ਅਵੱਸ਼ ਹੀ ਪ੍ਰਸਤੁਤ ਕਰਦੀ ਹੈ ਪਰੰਤੂ ਵਿਕਾਸ ਦੀ ਅਕਾਂਖਿਆ ਦਾ ਇਸ ਵਿਚ ਭਲੀਭਾਂਤ ਹੀ ਅਭਾਵ ਹੁੰਦਾ ਹੈ। ਵਾਸਤਵ ਵਿਚ ਵਿਕਾਸ ਤਾਂ ਲਖਸ਼ ਹੀ ਇਤਿਹਾਸਮੁਖਤਾ ਦਾ ਹੈ ਜੋ ਜੇ ਪ੍ਰਕਿਰਤੀਮੁਖਤਾ ਵਿਚ ਪ੍ਰਵੇਸ਼ ਵੀ ਕਰਦੀ ਹੈ ਤਾਂ ਇਸਦਾ ਆਕਾਰ ਬਣਨਾ ਹੀ ਲੋੜਦੀ ਹੈ।

ਲੋਕ-ਨਾਟ ਨਾਲ ਉਹੋ ਵਿਸ਼ੇ ਮੇਲ ਖਾਂਦੇ ਹਨ ਜੋ ਇਸਦੀ ਪ੍ਰਕਿਰਤੀ ਅਨੁਸਾਰ ਹੁੰਦੇ ਹਨ। ਸੁਭਾਵਕ ਹੀ ਇਹਨਾਂ ਵਿਸ਼ਿਆਂ ਦਾ ਆਧਾਰ ਨਹੀਂ ਸਗੋਂ ਪਾਸਾਰ ਵੀ ਤਨ ਦੀ ਵਾਸਤਵਿਕਤਾ ਤੋਂ ਆਪਣੀ ਪ੍ਰਮਾਣਿਕਤਾ ਗ੍ਰਹਿਣ ਕਰਨਾ ਲੋਚਦਾ ਹੈ। ਕਾਰਨ ਇਸਦਾ ਇਹ ਹੈ ਕਿ ਮਾਨਵੀ ਵਿਅੱਕਤਿਤਵ ਵਿਚ ਸਭ ਤੋਂ ਵਧੇਰੇ ਤਨ ਹੀ ਪ੍ਰਕਿਰਤੀ ਨੂੰ ਪ੍ਰਤੀਬਿੰਬਤ ਕਰਦਾ ਹੈ ਅਤੇ ਇਸਦਾ ਵਾਹਣ ਬਣਦਾ ਹੈ। ਇਹਨਾਂ ਵਿਸ਼ਿਆਂ ਵਿਚ ਆਯੂ, ਕਾਮ-ਕ੍ਰੀੜਾ, ਸੁੰਦਰਤਾ ਜਾਂ ਕਰੂਪਤਾ ਅਤੇ ਸਡੌਲਤਾ ਜਾਂ ਨਿਰਬਲਤਾ ਦੀ ਪ੍ਰਧਾਨਤਾ ਹੋ ਜਾਂਦੀ ਹੈ। ਜੋ ਵੀ ਵਿਰੋਧ ਜਾਂ ਦਵੰਦ ਉਤਪਣ ਹੁੰਦੇ ਹਨ ਉਹ ਇਹਨਾਂ ਵਿਸ਼ਿਆਂ ਦੀ ਦੇਣ ਹੁੰਦੇ ਹਨ ਜਿਨ੍ਹਾਂ ਦੇ ਅੰਤਰਗਤ ਪ੍ਰਕਿਰਤੀ ਇਤਿਹਾਸ ਅਤੇ ਸਮਾਜ ਨਾਲੋਂ ਕਿਤੇ ਵਧੇਰੇ ਸਮਾਈ ਹੁੰਦੀ ਹੈ। ਨਤੀਜੇ ਵਜੋਂ ਜੇ ਵਿਸ਼ਾ ਤੀਵੀਂ ਅਤੇ ਮਰਦ ਵਿਚਕਾਰ ਵਿਰੋਧ ਉਤਪਣ ਕਰ ਰਹੇ ਅਣਜੋੜ ਵਜੋਂ ਪੇਸ਼ ਹੈ ਤਾਂ ਇਸਦਾ ਕਾਰਨ ਆਰਥਿਕ ਜਾਂ ਸਮਾਜਕ ਅਸਮਾਨਤਾ ਵਿਚ ਨਹੀਂ ਸਗੋਂ ਹਾਣ ਦੀ ਅਣਹੋਂਦ ਵਿਚ ਨਿਹਿਤ ਹੁੰਦਾ ਹੈ। ਇਸੇ ਤਰ੍ਹਾਂ ਜੇ ਤੀਵੀਂ ਤੇ ਮਰਦ ਵਿਚਲਾ

ਪ੍ਰਸਪਰ ਸਬੰਧ ਜਮੂਦ ਦਾ ਰੂਪ ਧਾਰ ਜਾਂਦਾ ਹੈ ਤਾਂ ਇਸਦੇ ਕਾਰਨ ਨੂੰ ਵਿਚਾਰਾਂ ਦੇ ਅੰਤਰ ਵਿਚ ਲੱਭਣਾ ਵਿਅਰਥ ਹੈ। ਬੁਢਾਪੇ ਦੇ ਫਲਸਰੂਪ ਤਨ ਵਿਚੋਂ ਹੁਸਨ ਦਾ ਅਭਾਵ ਹੀ ਹੈ ਜੋ ਇਸ ਸੰਕਟ ਦਾ ਕਾਰਨ ਬਣਦਾ ਹੈ।

ਉਪਰੋਕਤ ਵਿਸ਼ਿਆਂ ਨੂੰ ਸਮੂਰਤ ਕਰਨ ਵਾਲੇ ਪਾਤਰ ਅਜੇਹੇ ਮਾਨਵੀ ਵਿਅੱਕਤਿਤਵ ਦੇ ਸੁਆਮੀ ਹੋ ਨਿਬੜਦੇ ਹਨ ਜਿਸਦਾ ਆਧਾਰ ਅਤੇ ਪਾਸਾਰ ਤਨ ਦੀਆਂ ਸੀਮਾਵਾਂ ਦੇ ਅੰਤਰਗਤ ਹੀ ਵਿਚਰਦਾ ਹੈ। ਖੜੇ-ਦਾਅ ਅਤੇ ਪਏ-ਦਾਅ ਦੋਨਾਂ ਹੀ ਆਕਾਰਾਂ ਦੇ ਪਰਿਪੇਖ ਤੋਂ ਇਹ ਪਾਤਰ ਦੁਵੱਲੇ ਸੁਭਾਵ ਦੇ ਪ੍ਰਤੀਤ ਹੁੰਦੇ ਹਨ। ਖੜੇ-ਦਾਅ ਅਨੁਸਾਰ ਉਹਨਾਂ ਦੇ ਅੰਦਰਵਾਰ ਆਯੂ ਨਾਲ ਮੇਲ ਖਾਂਦੀ ਜੋ ਬਚਪਣ ਦੀ ਅਲ੍ਹੜਤਾ, ਜਵਾਨੀ ਦੀ ਤੀਬਰਤਾ ਜਾਂ ਬੁਢਾਪੇ ਦੀ ਆਤੁਰਤਾ ਹੈ ਤਾਂ ਬਾਹਰਵਾਰ ਇਸਨੂੰ ਪ੍ਰਮਾਣਿਤ ਕਰਨ ਲਈ ਨਾਜ਼ੁਕਤਾ, ਸਡੌਲਤਾ ਜਾਂ ਨਿਰਬਲਤਾ ਦੀ ਵੀ ਘਾਟ ਨਹੀਂ। ਪਏ-ਦਾਅ ਦੇ ਪਰਿਪੇਖ ਤੋਂ ਉਹਨਾਂ ਦੇ ਤਨ ਦੋ ਭਾਗਾਂ ਵਿਚ ਵੰਡ ਜਾਂਦੇ ਹਨ। ਤਨ ਦਾ ਉਤਲਾ ਭਾਗ ਦੁੱਖ, ਗਮ ਅਤੇ ਵਿਛੋੜੇ ਨਾਲ ਅਤੇ ਨਿਚਲਾ ਭਾਗ ਸੁੱਖ, ਅਨੰਦ ਅਤੇ ਮੇਲ ਨਾਲ ਸੰਬੰਧਤ ਹੋ ਜਾਂਦਾ ਹੈ। ਚਿਹਨਕ-ਚਿਹਨਤ ਵਿਚਲੇ ਮਹੱਤਵ ਨੂੰ ਪ੍ਰਸਤੁਤ ਕਰਨ ਹਿਤ ਤਨ ਦਾ ਉਤਲਾ ਅਤੇ ਨਿਚਲਾ ਭਾਗ ਵਿਚਾਰਧਾਰਕ ਮੁੱਲ ਦੇ ਵੀ ਭਾਗੀ ਬਣ ਜਾਂਦੇ ਹਨ।

ਗੱਲ ਕੀ ਮਨ ਨਾਲੋਂ ਕਿਤੇ ਵਧੇਰੇ ਤਨ ਹੀ ਲੋਕ-ਨਾਟ ਦੇ ਪਾਤਰਾਂ ਦੇ ਮਾਨਵੀ ਵਿਅੱਕਤਿਤਵ ਨੂੰ ਨਿਰਧਾਰਿਤ ਕਰਦਾ ਹੈ। ਵਿਚਾਰਾਂ ਦੀ ਥਾਂ ਹਾਵ/ਭਾਵ ਹੀ ਹਨ ਜਿਨ੍ਹਾਂ ਦੀ ਉਹ ਪ੍ਰਗਟਾਵੇ ਲਈ ਟੇਕ ਭਾਲਦੇ ਹਨ। ਇਸਦਾ ਮਤਲਬ ਇਹ ਤਾਂ ਨਹੀਂ ਕਿ ਹਾਵ/ਭਾਵ ਸ਼ਬਦਾਂ ਦੀ ਥਾਂ ਲੈ ਲੈਂਦੇ ਹਨ ਪਰੰਤੂ ਉਹ ਸ਼ਬਦਾਂ ਦੀ ਸ਼ੈਲੀ ਨੂੰ ਨਿਰਧਾਰਤ ਅਵੱਸ਼ ਹੀ ਕਰਨ ਲੱਗ ਪੈਂਦੇ ਹਨ। ਇਸ ਸੰਦਰਭ ਵਿਚ ਧਿਆਨਗੋਚਰ ਗੱਲ ਇਹ ਵੀ ਹੈ ਕਿ ਗਿਆਨ ਪ੍ਰਦਾਨ ਕਰਨਾ ਉਪਰੋਕਤ ਪ੍ਰਗਟਾਵੇ ਦਾ ਲਖਸ਼ ਨਹੀਂ ਹੁੰਦਾ। ਇਸਦਾ ਲਖਸ਼ ਤਾਂ ਪ੍ਰਭਾਵ ਪਾਉਣਾ ਹੀ ਹੁੰਦਾ ਹੈ ਜਿਸ ਕਾਰਨ ਲੋਕ-ਨਾਟ ਦੇ ਪਾਤਰ ਆਪਣੇ ਹਾਵਾਂ/ਭਾਵਾਂ ਨੂੰ ਵਧੇਰੇ ਤੋਂ ਵਧੇਰੇ ਪ੍ਰਬਲ ਦਰਸਾਣ ਦੀ ਚੇਸ਼ਟਾ ਰੱਖਦੇ ਹਨ। ਦਰਅਸਲ ਤਾਂ ਹਾਵਾਂ/ਭਾਵਾਂ ਦੀ ਪ੍ਰਬਲਤਾ ਨੂੰ ਸਦੀਵੀਂ ਨਹੀਂ ਤਾਂ ਚਿਰੰਜੀਵੀ ਦਰਸਾਣ ਦੇ ਮੰਤਵ ਤੋਂ ਹੀ ਮਖੌਟਿਆਂ ਦੀ ਵਰਤੋਂ ਨੂੰ ਆਪਣਾ ਵਿਵੇਕ ਗ੍ਰਹਿਣ ਕਰਨ ਦਾ ਅਵਸਰ ਮਿਲਦਾ ਹੈ। ਸਮੇਂ ਨਾਲ ਇਹ ਵਿਵੇਕ ਐਨਾ ਪ੍ਰਵਾਨਤ, ਸ਼ਾਇਦ ਸਵੈ-ਪ੍ਰਵਾਨਤ ਹੋ ਗਿਆ ਹੈ ਕਿ ਮਖੌਟਿਆਂ ਨੂੰ ਲੋਕ-ਨਾਟ ਦੇ ਪਾਤਰਾਂ ਦੇ ਆਪਿਆਂ ਦਾ ਰਚਵਾਂ ਅੰਗ ਹੀ ਸਮਝਿਆ ਜਾਣ ਲੱਗ ਪਿਆ ਹੈ।

ਮਖੌਟਿਆਂ ਦੀ ਵਰਤੋਂ ਦਾ ਇਕ ਹੋਰ ਪੱਖ ਵੀ ਹੈ ਜਿਸਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਜਿਵੇਂ ਕਿ ਲੋਕ-ਨਾਟ ਦੇ ਵਿਸ਼ਿਆਂ ਦੇ ਵਿਵੇਚਨ ਹਿਤ ਸੰਕੇਤ ਕੀਤਾ ਗਿਆ ਹੈ, ਉਪਰੋਕਤ ਪਾਤਰਾਂ ਦੇ ਵਾਰਤਾਲਾਪਾਂ ਦਾ ਵਿਸ਼ੇਸ਼ ਰੂਪ ਵਿਚ ਵਾਸਤਾ ਤਨ ਦੀ ਮਾਰਮਿਕਤਾ ਅਤੇ ਕਾਮ-ਕ੍ਰੀੜਾ ਦੀ ਬਿਹਬਲਤਾ ਨਾਲ ਬਣਦਾ ਹੈ। ਸੁੱਖ, ਆਨੰਦ ਅਤੇ ਮੇਲ ਦੀਆਂ ਘੜੀਆਂ ਨੂੰ ਦਰਸਾਣ ਲਈ ਪਾਤਰ ਤਨ ਦੇ ਨਿਚਲੇ ਭਾਗ ਦਾ ਬੜਾ ਤੀਬਰ



ਵਰਣਨ ਪ੍ਰਸਤੁਤ ਕਰਨ ਲਈ ਉਤੇਜਿਤ ਹੋ ਜਾਂਦੇ ਹਨ। ਨਿਰਸੰਦੇਹ ਇਸ ਵਰਣਨ ਵਿਚ ਲੋਹੜੇ ਦੀ ਨਿਸ਼ੰਗਤਾ ਤੇ ਆਜ਼ਾਦੀ ਹੈ ਜੋ ਇਤਿਹਾਸਕ ਗਤੀ ਅਨੁਸਾਰ ਪ੍ਰਵਾਨ ਚੜ੍ਹੀ, ਸਭਿਅਤਾ ਦੇ ਪ੍ਰਾਣੀਆਂ ਨੂੰ ਅਸ਼ਲੀਲਤਾ ਦੀ ਲਖਾਇਕ ਵੀ ਭਾਸ ਸਕਦੀ ਹੈ। ਮਖੌਟਿਆਂ ਵਾਲੇ ਪਾਤਰਾਂ ਦੇ ਮੁਖਾਰਬਿੰਦਾਂ ਤੋਂ ਪ੍ਰਗਟਾਵਾ ਭਾਲਦੀ ਇਹ ਅਸ਼ਲੀਲਤਾ ਫੇਰ ਨਿਸ਼ੰਗਤਾ ਵਿਚ ਰੂਪਾਂਤ੍ਰਿਤ ਹੋ ਜਾਂਦੀ ਹੈ।

ਲੋਕ-ਨਾਟ ਦੀ ਵਿਧਾ ਅਤੇ ਵਿਧੀ ਦਾ ਵੀ ਇਸਦੀ ਪ੍ਰਕਿਰਤੀ ਨਾਲ ਸੁਭਾਵਕ ਸਬੰਧ ਬਣਦਾ ਹੈ। ਲੋਕ-ਨਾਟ ਵੀ ਘਟਨਾਵਾਂ ਦਾ ਤਾਣਾ ਹੁੰਦਾ ਹੈ ਪਰੰਤੂ ਉਸ ਪ੍ਰਕਾਰ ਦਾ ਪੇਚੀਦਾ ਤਾਣਾ ਨਹੀਂ ਜੋ ਅਰਸਤੂ ਨੇ ਬਣਤਰ ਦੇ ਪੱਧਰ ਤੇ ਅਤੇ ਬਰੇਖ਼ਤ ਨੇ ਬੁਣਤੀ ਦੇ ਪੱਧਰ ਤੇ ਸ੍ਰੇਸ਼ਟ ਨਾਟਕ ਲਈ ਅਨਿਵਾਰੀ ਠਹਿਰਾਇਆ ਹੈ। ਲੋਕ-ਨਾਟ ਵਿਚ ਘਟਨਾਵਾਂ ਦਾ ਤਾਣਾ ਸਰਲਤਾ ਦਾ ਧਾਰਨੀ ਹੁੰਦਾ ਹੈ। ਫਲਸਰੂਪ, ਇਹ ਘਟਨਾਵਾਂ ਆਂਤ੍ਰਿਕ ਪੱਖ ਨੂੰ ਉਜਾਗਰ ਕਰਨ ਨਾਲੋਂ ਬਾਹਰੀ ਪੱਖ ਨੂੰ ਦ੍ਰਿਸ਼ਟਮਾਣ ਕਰਨ ਵਲ ਵਧੇਰੇ ਰੁਚਿਤ ਹੁੰਦੀਆਂ ਹਨ। ਘਟਨਾਵਾਂ ਦਾ ਆਂਤ੍ਰਿਕ ਪੱਖ ਯਾਦਾਂ, ਸਿਮਰਿਤੀਆਂ, ਵਿਚਾਰਾਂ ਅਤੇ ਆਵਿਸ਼ਕਾਰਾਂ ਦਾ ਵਾਹਨ ਬਣ ਜਾਂਦਾ ਹੈ। ਇਸਦੇ ਵਿਪਰੀਤ ਘਟਨਾਵਾਂ ਦਾ ਬਾਹਰੀ ਪੱਖ ਅਨੁਭਵਾਂ, ਦੁੱਖਾਂ, ਸੁੱਖਾਂ, ਹਾਸਿਆਂ ਅਤੇ ਮੁਸਕਰਾਹਟਾਂ ਦਾ ਆਧਾਰ ਬਣਦਾ ਹੈ। ਵਾਸਤਵ ਵਿਚ ਇਹ ਬਾਹਰੀ ਪੱਖ ਲੋਕ-ਨਾਟ ਦੀਆਂ ਘਟਨਾਵਾਂ ਨੂੰ ਪੂਰਨ ਤੌਰ ਤੇ ਪਰਿਭਾਸ਼ਿਤ ਕਰਦਾ ਹੈ। ਇਸਦਾ ਇਹ ਕਰਤੱਵ ਲੋਕ-ਨਾਟ ਦੀ ਪ੍ਰਕਿਰਤੀ ਦੇ ਅਨੁਕੂਲ ਹੈ ਕਿਉਂਕਿ ਪਾਤਰਾਂ ਦੇ ਸਮੂਰਤ ਤਨਾਂ ਨੂੰ ਘਟਨਾਵਾਂ ਦੇ ਬਾਹਰੀ ਪੱਖ ਤੋਂ ਅਨੁਭਵਾਂ, ਦੁੱਖਾਂ, ਸੁੱਖਾਂ ਹਾਸਿਆਂ ਅਤੇ ਮੁਸਕਰਾਹਟਾਂ ਦਾ ਵਧੇਰੇ ਆਵੇਸ਼ ਸੰਭਵ ਹੋ ਸਕਦਾ ਹੈ।

ਬਾਹਰੀ ਪੱਖ ਨੂੰ ਪ੍ਰਸਤੁਤ ਕਰਨ ਹਿਤ ਲੋਕ-ਨਾਟ ਦੀਆਂ ਘਟਨਾਵਾਂ ਦਾ ਸੁਭਾਵ ਹੀ ਸਹਿਲ ਨਹੀਂ ਹੁੰਦਾ ਸਗੋਂ ਇਹਨਾਂ ਦਾ ਪ੍ਰਸਪਰ ਸਬੰਧ ਵੀ ਇਸੇ ਪ੍ਰਕਾਰ ਦਾ ਹੁੰਦਾ ਹੈ। ਸ੍ਰੇਸ਼ਟ ਨਾਟਕ ਵਾਂਗ ਲੋਕ-ਨਾਟ ਲਈ ਵਿਸ਼ੇਸ਼ ਘਟਨਾ ਤੋਂ ਆਰੰਭ ਹੋ ਕੇ, ਹੋਰ ਘਟਨਾਵਾਂ ਦੇ ਪੇਚੀਦਾ ਵਿਕਾਸ ਰਾਹੀਂ ਚਰਮ-ਸੀਮਾ ਤੇ ਪਹੁੰਚ ਕੇ, ਕੁਸ਼ਲਤਾ ਸਹਿਤ ਅੰਤਮ ਨਿਰਣੇ ਤੇ ਪਹੁੰਚਣਾ ਅਨਿਵਾਰੀ ਨਹੀਂ। ਇਸ ਤਰ੍ਹਾਂ ਲੋਕ-ਨਾਟ ਦੀਆਂ ਘਟਨਾਵਾਂ ਸ੍ਰੇਸ਼ਟ ਨਾਟਕ ਦੀਆਂ ਘਟਨਾਵਾਂ ਵਾਂਗ ਬਹੁ-ਪਰਤੀ ਇਕਾਗਰਤਾ ਦੀ ਪ੍ਰਕਿਰਿਆ ਵਿਚੋਂ ਨਹੀਂ ਗੁਜ਼ਰਦੀਆਂ। ਇਕਸਾਰਤਾ ਦਾ ਹੁੰਗਾਰਾ ਭਰਦੀਆਂ ਉਹ ਕਾਲ ਦੀ ਗਤੀ ਜਾਂ ਦੇਸ਼ ਦੇ ਫੈਲਾਓ ਵਿਚ ਵਿਸਤ੍ਰਿਤ ਹੋ ਜਾਂਦੀਆਂ ਹਨ। ਇਸ ਤਰ੍ਹਾਂ ਉਹ ਬੇਤਰਤੀਬੀਆਂ ਜਾਂ ਅਟਕਲਪੱਚੂ ਤਾਂ ਨਹੀਂ ਹੁੰਦੀਆਂ ਪਰੰਤੂ ਉਹਨਾਂ ਦੇ ਪ੍ਰਸਪਰ ਪ੍ਰਬੰਧ ਵਿਚੋਂ ਕਿਸੇ ਗਹਿਰ ਗੰਭੀਰ ਤਰਤੀਬ ਨੂੰ ਨਿਹਾਰਨਾ ਵਾਸਤਵ ਵਿਚ ਉਹਨਾਂ ਨਾਲ ਅਨਰਥ ਕਰਨ ਤੇ ਤੁਲ ਹੈ।

ਇਸ ਪੱਖ ਤੋਂ ਲੋਕ-ਨਾਟ ਵਿਚ ਘਟਨਾਵਾਂ ਦਾ ਸਬੰਧ ਬੇ-ਆਵਾਜ਼ ਚਲ-ਚਿੱਤਰ ਦੀ ਤਕਨੀਕ ਮੌਂਟਾਜ਼ ਨਾਲ ਸਮਾਨਤਾ ਤਾਂ ਅਵੱਸ਼ ਦਰਸਾਂਦਾ ਹੈ ਪਰੰਤੂ ਇਸਦੇ ਅੰਤਰਗਤ ਜੋ ਅਸਮਾਨਤਾ ਪਲਮਦੀ ਹੈ ਉਸਨੂੰ ਦ੍ਰਿਸ਼ਟੀਗੋਚਰ ਕਰਨਾ ਵੀ ਅਨਿਵਾਰੀ ਹੈ। ਮੌਂਟਾਜ਼ ਵਿਚ

ਵਸਤੂਆਂ, ਘਟਨਾਵਾਂ ਅਤੇ ਪਾਤਰਾਂ ਦੇ ਚਿੱਤਰ ਕਾਲ ਦੀ ਪ੍ਰਕਿਰਿਆ ਵਿਚੋਂ ਗੁਜ਼ਰਣ ਦੀ ਥਾਂ, ਦੇਸ਼ ਦੇ ਫੈਲਾਉ ਵਿਚ ਵਿਸਤ੍ਰਿਤ ਹੁੰਦੇ ਹਨ। ਕਿਉਂਕਿ ਇਸ ਵਿਸਥਾਰ ਦੇ ਅੰਤਰਗਤ ਕਈ ਪੇਚੀਦਾ ਨਿਯਮ, ਦਵੰਦ ਜਾਂ ਵਿਰੋਧ ਕਿਰਿਆਸ਼ੀਲ ਹੁੰਦੇ ਹਨ, ਇਸ ਲਈ ਮੋਂਟਾਜ਼ ਨੂੰ ਲੋਕ-ਨਾਟ ਦੇ ਚਿੱਤਰ-ਪਟ ਤਕ ਸੀਮਿਤ ਨਹੀਂ ਕੀਤਾ ਜਾ ਸਕਦਾ। ਮੋਂਟਾਜ਼ ਵਿਚ ਨਿਕਟਵਰਤੀ ਤੇ ਦੂਰਵਰਤੀ ਚਿੱਤਰ, ਅਹਿੱਲ ਤੇ ਗਤੀਮਾਨ ਚਿੱਤਰ, ਇਕ ਪਾਸੜ ਤੇ ਮੁਹਰਲੇ ਚਿੱਤਰ ਵਿਚਕਾਰ ਅਜੇਹਾ ਦਵੰਦਾਤਮਕ ਵਿਰੋਧ ਵਿਗਸਦਾ ਹੈ ਕਿ ਉਹਨਾਂ ਦੇ ਦੇਸ਼ ਵਿਚ ਫੈਲੇ ਹੋਣ ਦੇ ਬਾਵਜੂਦ, ਕਾਲ ਦੇ ਪ੍ਰਭਾਵ ਤੋਂ ਉਹਨਾਂ ਦਾ ਵਿਹੂਣੇ ਤਸੱਵਰ ਕਰਨਾ ਅਸੁਭਾਵਕ ਗੱਲ ਲੱਗਦੀ ਹੈ।

ਲੋਕ-ਨਾਟ ਦੇ ਚਿੱਤਰ-ਪਟ ਤੋਂ ਇਸ ਪ੍ਰਕਾਰ ਦਾ ਸ਼ੰਕਾਮਈ ਸੰਕੇਤ ਵੀ ਹੋ ਸਕਣਾ ਸੰਭਵ ਹੈ ਕਿ ਇਸਦੀ ਚਿੱਤਰਕਲਾ ਵਿਚ ਗਰਦਾਨੀ ਕੋਲਾਜ ਦੀ ਤਕਨੀਕ ਨਾਲ ਪੂਰਨ ਸਮਾਨਤਾ ਹੈ। ਇਸ ਸੰਦਰਭ ਵਿਚ ਵੀ ਸਮਾਨਤਾ ਅਤੇ ਅਸਮਾਨਤਾ ਦਾ ਅਨੁਪ੍ਰਾਸ ਹੈ ਜਿਸਨੂੰ ਦ੍ਰਿਸ਼ਟੀਗੋਚਰ ਕਰਨਾ ਅਨਿਵਾਰੀ ਹੈ। ਕੋਲਾਜ ਵਿਚ ਵਸਤੂ, ਬਿੰਬ ਅਤੇ ਮੋਟਿਫ ਇਸ ਬੇਤਰਤੀਬੀ ਜਾਂ ਨਿਯਮਹੀਣਤਾ ਨਾਲ ਪੇਸ਼ ਹੁੰਦੇ ਹਨ ਕਿ ਉਹਨਾਂ ਦੇ ਟਾਕਰੇ ਵਿਚ ਮੋਂਟਾਜ ਤਰਤੀਬਵਾਰ ਜਾਂ ਨਿਯਮਪੂਰਕ ਪ੍ਰਤੀਤ ਹੁੰਦਾ ਹੈ। ਉਪਰੋਕਤ ਬੇਤਰਤੀਬੀ ਜਾਂ ਨਿਯਮਹੀਣਤਾ ਰਾਹੀਂ ਕੋਲਾਜ ਦਾ ਮੰਤਵ ਹੁੰਦਾ ਹੈ ਦਰਸ਼ਕ ਨੂੰ ਅਜੇਹਾ ਝਟਕਾ ਦੇਣਾ ਜੋ ਉਸਦੀ ਦ੍ਰਿਸ਼ਟੀ ਵਿਚ ਦ੍ਰਿਸ਼ਟ ਜਗਤ ਨੂੰ ਤਾਂ ਭਾਵੇਂ ਅਦ੍ਰਿਸ਼ਟ ਕਰ ਦੇਵੇ ਪਰੰਤੂ ਜੋ ਨਾਲ ਹੀ ਅਦ੍ਰਿਸ਼ਟ ਜਗਤ ਦੇ ਕਿਸੇ ਪੱਖ ਪ੍ਰਤੀ ਤੀਬਰਤਾ ਦਾ ਅਹਿਸਾਸ ਉਤਪੰਨ ਕਰ ਦੇਵੇ ਤਾਂ ਸਮਝ ਲਉ ਕੋਲਾਜ ਨੇ ਆਪਣਾ ਲਖਸ਼ ਪਰਾਪਤ ਕਰ ਲਿਆ ਹੈ। ਇਸਦੇ ਤੁਲ ਲੋਕ-ਨਾਟ ਦਾ ਕੋਈ ਇਸ ਪ੍ਰਕਾਰ ਦੀ ਮਾਰਮਿਕਤਾ ਵਾਲਾ ਦਾਅਵਾ ਨਹੀਂ। ਨਿਰਸੰਦੇਹ ਸਮਾਨਤਾ ਨਾਲੋਂ ਵਧੇਰੇ ਅਸਮਾਨਤਾ ਹੈ ਜੋ ਲੋਕ-ਨਾਟ ਨੂੰ ਕੋਲਾਜ ਨਾਲੋਂ ਵੱਖਰਾਂਦੀ ਹੈ। ਸਮਾਨਤਾ ਦੇ ਇੱਕਾ-ਦੁਕਾ ਪੱਖਾਂ ਦੇ ਬਾਵਜੂਦ ਲੋਕ-ਨਾਟ ਦੀ ਮੋਂਟਾਜ ਨਾਲ ਵੀ ਅਸਮਾਨਤਾ ਬਰਾਬਰ ਬਣੀ ਰਹਿੰਦੀ ਹੈ।

ਨਤੀਜੇ ਵਜੋਂ ਲੋਕ-ਨਾਟ ਦੋਨਾਂ ਦਾ ਦੂਰ ਦੇ ਪਿਤਰ ਵਜੋਂ ਤਾਂ ਤਸੱਵਰ ਹੁੰਦਾ ਹੈ ਪਰੰਤੂ ਉਹਨਾਂ ਦੇ ਬਦਲ, ਸ਼ਰੀਕ ਜਾਂ ਸਬੰਧੀ ਵਜੋਂ ਨਹੀਂ ਜੋ ਆਧੁਨਿਕ ਜਾਂ ਆਧੁਨਿਕਤਾ-ਵਾਦੀ ਅਖਵਾਣ ਦਾ ਹੱਕ ਰੱਖਦਾ ਹੋਵੇ। ਇਸਨੂੰ ਪਰੰਪਰਾਗਤ ਜਾਂ ਸਮੇਂ ਨਾਲ ਵਿਹਾ ਚੁੱਕਿਆ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਰੂਪਾਂਤ੍ਰਣ ਅਤੇ ਨਵੀਨਕਰਣ ਦੀ ਸਮਰਥਾ ਵੀ ਤਾਂ ਇਸ ਵਿਚ ਵਿਆਪਕ ਰਹਿੰਦੀ ਹੈ।

ਲੋਕ-ਨਾਟ ਦੀ ਸ਼ੈਲੀ ਤੋਂ ਵੀ ਇਸੇ ਪ੍ਰਕਾਰ ਦਾ ਪ੍ਰਭਾਵ ਬਣਦਾ ਹੈ। ਲਿਖਤੀ ਜਾਂ ਆਂਤ੍ਰਿਕ ਭਾਸ਼ਾ ਦੀ ਥਾਂ ਇਸਦੀ ਸ਼ੈਲੀ ਬੋਲੀ ਜਾਣ ਵਾਲੀ ਭਾਸ਼ਾ ਰਾਹੀਂ ਨੇਪਰੇ ਚੜ੍ਹਦੀ ਹੈ। ਬੋਲੀ ਜਾਣ ਵਾਲੀ ਭਾਸ਼ਾ ਦੇ ਸ਼ਬਦ ਅਰਥ, ਧੁਨੀ ਅਤੇ ਭਾਵ ਤਿੰਨਾਂ ਨੂੰ ਹੀ ਸਜੀਵ ਰਖਦੇ ਹਨ। ਇਹ ਸਜੀਵਤਾ ਅਨੁਭਵ, ਬੋਧ ਅਤੇ ਸੰਚਾਰ ਦੇ ਅੰਤਰਗਤ ਹੁੰਦੀ ਹੈ ਜਿਨ੍ਹਾਂ ਦੇ



ਆਧਾਰ ਤੇ ਹੀ ਕਿਸੇ ਖੇਤਰ ਦੇ ਵਾਸੀਆਂ ਨੂੰ ਲੋਕ ਵਜੋਂ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ। ਅਰਥ, ਧੁਨੀ ਅਤੇ ਭਾਵ ਵਿਚੋਂ ਕਿਸੇ ਮੋੜ ਤੇ ਕੋਈ ਇਕ ਅਗਰਭੂਮੀ ਵਿਚ ਆ ਕੇ ਦੂਜੇ ਦੋਹਾਂ ਨੂੰ ਪਿੱਠ-ਭੂਮੀ ਵਿਚ ਧਕੇਲ ਸਕਦਾ ਹੈ। ਉਦਾਹਰਣ ਵਜੋਂ ਜਦੋਂ ਕੋਈ ਬੰਦਾ ਬੋਲ ਰਿਹਾ ਹੋਵੇ ਤਾਂ ਉਸਦੇ ਸ਼ਬਦਾਂ ਦੇ ਅਰਥ ਅਗਰਭੂਮੀ ਵਿਚ ਆ ਜਾਂਦੇ ਹਨ ਅਤੇ ਧੁਨੀ ਅਤੇ ਭਾਵ ਪਿੱਠ-ਭੂਮੀ ਵਿਚ ਚਲੇ ਜਾਂਦੇ ਹਨ। ਇਸ ਹਾਲਤ ਵਿਚ ਉਸਨੂੰ ਯਤਨ ਕਰਕੇ ਆਪਣੇ ਸ਼ਬਦਾਂ ਨੂੰ ਧੁਨੀ ਪ੍ਰਦਾਨ ਕਰਨੀ ਪੈਂਦੀ ਹੈ। ਨਤੀਜੇ ਵਜੋਂ ਕਈ ਵਾਰੀ ਉਸਦੇ ਉਚਾਰ ਵਿਚੋਂ ਸ਼ਬਦ ਕਿਰ ਜਾਂਦੇ ਹਨ ਅਤੇ ਧੁਨੀ ਹੀ ਰਹਿ ਜਾਂਦੀ ਹੈ। ਇਉਂ ਵੀ ਹੋ ਜਾਂਦਾ ਹੈ ਕਿ ਉਹ ਸ਼ਬਦਾਂ ਦੀ ਥਾਂ ਹਾਵਾਂ/ਭਾਵਾਂ ਦੀ ਵਰਤੋਂ ਹੀ ਕਰਨ ਲੱਗ ਪੈਂਦਾ ਹੈ।

ਲਿਖਤੀ ਭਾਸ਼ਾ ਵਿਚ ਵੱਖਰੀ ਪ੍ਰਕਾਰ ਦੀ ਪ੍ਰਕਿਰਿਆ ਦ੍ਰਿਸ਼ਟੀਗੋਚਰ ਹੁੰਦੀ ਹੈ। ਇਥੇ ਸ਼ਬਦਾਂ ਦੇ ਅਰਥਾਂ ਨੂੰ ਪ੍ਰਧਾਨਤਾ ਤਾਂ ਹਾਸਿਲ ਹੁੰਦੀ ਹੈ ਪਰੰਤੂ ਉਹ ਧੁਨੀਆਂ ਅਤੇ ਭਾਵਾਂ ਨੂੰ ਅਰਥਾਂ ਵਿਚ ਰੂਪਾਂਤ੍ਰਿਤ ਕਰਕੇ ਪ੍ਰਗਟ ਕਰਨ ਦਾ ਯਤਨ ਕਰਦੇ ਹਨ। ਇਸ ਕਾਰਨ ਲਿਖਤੀ ਭਾਸ਼ਾ ਦਾ ਕਰਤੱਵ ਉਸ ਨਾਲ ਅਨੁਭਵ ਅਤੇ ਬੋਧ ਦੇ ਸੰਚਾਰ ਤਕ ਸੀਮਤ ਨਹੀਂ ਰਹਿੰਦਾ ਜਿਸ ਨਾਲ ਕਿਸੇ ਖੇਤਰ ਦੇ ਲੋਕ ਅਭੇਦਤਾ ਗ੍ਰਹਿਣ ਕਰ ਲੈਂਦੇ ਹਨ। ਲਿਖਤੀ ਭਾਸ਼ਾ ਤਾਂ ਦਰਅਸਲ ਉਸ ਅਨੁਭਵ ਅਤੇ ਬੋਧ ਦੇ ਪ੍ਰਗਟਾਉ ਦਾ ਮਾਧਿਅਮ ਵੀ ਬਣ ਜਾਂਦੀ ਹੈ ਜੋ ਵਰਤਮਾਨ ਦੇ ਮੋੜ ਤੇ ਅਤੀਤ ਵਿਚ ਉਗਮ ਰਿਹਾ ਹੈ ਅਤੇ ਜਿਸਨੇ ਭਵਿੱਖ ਨੂੰ ਆਪਣੀ ਆਭਾ ਪ੍ਰਦਾਨ ਕਰਨੀ ਹੈ।

ਆਂਤ੍ਰਿਕ ਭਾਸ਼ਾ ਦੀ ਗ਼ੈਰ-ਹਾਜ਼ਰੀ ਵਿਚ ਉਪਰੋਕਤ ਪ੍ਰਕਿਰਿਆ, ਜਿਸਦੇ ਬਲਬੋਤੇ ਤੇ ਸੰਚਾਰ ਨੇ ਪ੍ਰਗਟਾਉ ਦੇ ਪਾਸਾਰ ਵਿਚ ਪੈਣਾ ਹੁੰਦਾ ਹੈ, ਅਮੂਰਤ, ਨਿਰਜਿੰਦ ਅਤੇ ਸੰਕਲਪਾਤਮਕ ਰਹਿ ਸਕਦੀ ਹੈ। ਆਂਤ੍ਰਿਕ ਭਾਸ਼ਾ ਇਸ ਪ੍ਰਕਿਰਿਆ ਨੂੰ ਸਮੂਰਤ, ਸਜਿੰਦ ਅਤੇ ਸਜੀਵ ਬਣਾਉਂਦੀ ਹੈ ਕਿਉਂਕਿ ਇਹ ਇਸ ਢੰਗ ਨਾਲ ਮੌਨਤਾ ਵਿਚ ਵਿਚਰਦੀ ਹੈ ਕਿ ਸ਼ਬਦਾਂ ਦੇ ਅਰਥ ਅਤੇ ਉਹਨਾਂ ਦੀਆਂ ਧੁਨੀਆਂ ਭਾਵਾਂ ਦੇ ਆਕਾਰ ਬਣ ਜਾਂਦੇ ਹਨ। ਨਤੀਜੇ ਵਜੋਂ ਕ੍ਰਮਵਾਰ ਵਿਅਕਤੀ ਵਿਸ਼ੇਸ਼ ਦੀ ਕਲਪਨਾ, ਚਿੰਤਨ ਅਤੇ ਦ੍ਰਿਸ਼ਟੀ ਵਿਚ ਵਧੇਰੇ ਤੋਂ ਵਧੇਰੇ ਵਿਆਕਰਣਕ ਸੁਤੰਤਰਤਾ ਪ੍ਰਵੇਸ਼ ਕਰ ਜਾਂਦੀ ਹੈ। ਲਿਖਤੀ ਭਾਸ਼ਾ ਵਿਚ ਢਲ ਕੇ ਇਹ ਵਿਆਕਰਣਕ ਸੁਤੰਤਰਤਾ ਭਾਸ਼ਿਕ ਸਵੈ-ਸੁਤੰਤਰਤਾ ਵਿਚ ਵਿਕਸਿਤ ਹੋ ਜਾਂਦੀ ਹੈ ਜਿਸ ਤੋਂ ਸ਼ੈਲੀ ਦਾ ਨਿਰਮਾਣ ਹੁੰਦਾ ਹੈ। ਸ਼ੈਲੀਗਤ ਭਾਸ਼ਾ ਵਿਅਕਤੀ-ਵਿਸ਼ੇਸ਼ ਦੀ ਪਰਾਪਤੀ ਤਾਂ ਅਵੱਸ਼ ਹੁੰਦੀ ਹੈ ਪਰੰਤੂ ਇਸਦਾ ਸਮੁੱਚੀ ਭਾਸ਼ਾ ਲਈ ਵੀ ਮਹੱਤਵ ਅਤੇ ਮੁੱਲ ਹੁੰਦਾ ਹੈ। ਵਾਸਤਵ ਵਿਚ ਲੋਕ-ਨਾਟ ਦੀ ਭਾਸ਼ਾ ਵਿਅਕਤੀ–ਵਿਸ਼ੇਸ਼ ਦੀ ਉਹ ਸ਼ੈਲੀਗਤ ਭਾਸ਼ਾ ਤਾਂ ਨਹੀਂ ਹੁੰਦੀ ਜਿਸਦਾ ਸਮੁੱਚੀ ਭਾਸ਼ਾ ਲਈ ਮਹੱਤਵ ਤੇ ਮੁੱਲ ਹੋਵੇ। ਮੋੜਵੇਂ ਰੂਪ ਵਿਚ ਪ੍ਰਵਾਨਿਤ ਧੁਨੀਆਂ ਅਤੇ ਭਾਵ ਉਹਨਾਂ ਦੇ ਸ਼ਬਦਾਂ ਨੂੰ ਲੋਕਾਂ ਦੇ ਸਭਿਅਚਾਰ, ਅਨੁਭਵ ਅਤੇ ਬੋਧ ਦੇ ਸੰਦਰਭ ਵਿਚ ਰਖਦੀ ਹੈ ਤਾਂ ਜੋ ਸੰਚਾਰ ਨਾਲੋਂ ਵਿਤਰੇਕਿਤ ਪ੍ਰਗਟਾਵਾ ਉਹਨਾਂ ਲਈ ਵਰਦਾਨ ਹੋਣ ਦੀ ਥਾਂ ਸਰਾਪ ਸਿੱਧ ਨਾ ਹੋ ਜਾਵੇ।

ਵਾਸਤਵ ਵਿਚ ਇਹ ਲੋਕ-ਨਾਟ ਦੀ ਪ੍ਰਕਿਰਤੀ ਹੈ ਜਿਸਦੇ (ੳ) ਵਿਸ਼ਾ, (ਅ) ਵਿਧਾ, (ੲ) ਵਿਧੀ, (ਸ) ਵਿਧਾਨ ਅਤੇ (ਹ) ਸ਼ੈਲੀ ਪੱਖੋਂ ਮੌਲਿਕ ਆਕਾਰ ਬਣਦੇ ਹਨ। ਲੋਕ-ਨਾਟ ਦੇ ਇਸ ਸਿਧਾਂਤਕ ਪੈਰਾਡਾਈਮ ਦੇ ਸੰਦਰਭ ਵਿਚ ਰੱਖ ਕੇ ਜੇ ਪੰਜਾਬੀ ਲੋਕ-ਨਾਟ ਨੂੰ ਚਿਤਰਿਆ ਜਾਵੇ ਤਾਂ ਲਗਦਾ ਹੈ ਇਸਦੀ ਮੌਲਿਕਤਾ ਵਿਲੱਖਣਤਾ ਤਕ ਹੀ ਸੀਮਤ ਹੋ ਕੇ ਰਹਿ ਗਈ ਹੈ। ਇਉਂ ਲਗਦਾ ਹੈ ਜਿਵੇਂ ਇਸਦੇ ਸਾਰੇ ਹੀ ਉਪਰੋਕਤ ਪੱਖ ਇਕ ਪ੍ਰਕਾਰ ਦੇ ਜਮੂਦ ਨੇ ਗ੍ਰਸ ਰੱਖੇ ਹਨ। ਇਹੀ ਕਾਰਨ ਹੈ ਕਿ ਇਸਦੇ ਪ੍ਰਮਾਣ ਲੱਭਣ ਲਈ 'ਰਾਸ ਲੀਲਾ' ਆਦਿ ਉਹਨਾਂ ਵੰਨਗੀਆਂ ਦਾ ਹਵਾਲਾ ਦੇਣਾ ਪੈਂਦਾ ਹੈ ਜਿਨ੍ਹਾਂ ਦਾ ਪੰਜਾਬ ਦੇ ਲੋਕਾਂ ਦੇ ਸਭਿਆਚਾਰ, ਅਨੁਭਵ ਅਤੇ ਬੋਧ ਨਾਲ ਰਚਵਾਂ ਸਬੰਧ ਨਹੀਂ ਬਣਦਾ ਜਾਂ ਇਹਨਾਂ ਦੇ ਪ੍ਰਮਾਣ 'ਭੰਗੜਾ' ਅਤੇ 'ਗਿੱਧਾ' ਆਦਿ ਲੋਕਨਾਚਾਂ ਵਿਚੋਂ ਲੱਭੇ ਜਾਂਦੇ ਹਨ ਜਿਨ੍ਹਾਂ ਦੀ ਪ੍ਰਕਿਰਤੀ ਗੌਣ ਰੂਪ ਵਿਚ ਹੀ ਨਾਟਕੀਅਤਾ ਦਾ ਹੁੰਗਾਰਾ ਭਰਦੀ ਹੈ।

ਪੰਜਾਬੀ ਲੋਕ-ਨਾਟ ਦਾ ਵਿਗੜਿਆ ਰੂਪ ਪੰਜਾਬੀ ਫ਼ਿਲਮ ਵਿਚ ਦੇਖਣ ਨੂੰ ਮਿਲਦਾ ਹੈ। ਪੰਜਾਬੀ ਫ਼ਿਲਮ ਵਿਚਲੀ ਗੌਂਦ ਦਾ ਆਮ ਤੌਰ ਤੇ ਕਿੱਸਾ–ਕਾਵਿ ਦੀ ਪ੍ਰੀਤ-ਕਹਾਣੀ ਨਾਲ ਨੇੜੇ ਦਾ ਸਬੰਧ ਹੁੰਦਾ ਹੈ। ਪ੍ਰੀਤ ਕਹਾਣੀ ਦੀ ਨਾਇਕਾ ਲਈ ਬੇਲੇ ਵਿਚ ਖੇਡਣਾਂ ਉਸ ਅਨੁਭਵ ਸਮਾਨ ਹੈ ਜੋ ਸਮਾਜਕ ਮਾਣਤਾ ਅਤੇ ਮਰਯਾਦਾ ਨੂੰ ਤੇ ਪ੍ਰਵਾਨਤ ਰਹਿਤਲ ਨੂੰ ਨਕਾਰਣਾ ਲੋਚਦਾ ਹੈ। ਇਸ ਤੋਂ ਅੱਗੇ ਉਸਦੀ ਨਾਇਕ ਨਾਲ ਪ੍ਰੀਤ ਹੋ ਜਾਂਦੀ ਹੈ ਜੋ ਸਮਾਜਕ ਮਾਣਤਾ ਅਤੇ ਮਰਯਾਦਾ ਨੂੰ ਪ੍ਰਵਾਨਤ ਰਹਿਤਲ ਤੋਂ ਆਤੁਰ ਹੋਇਆ ਉਸ ਕੋਲ ਆਉਂਦਾ ਹੈ। ਸੁੱਤੇ ਸਿੱਧ ਹੀ ਉਹਨਾਂ ਦੀ ਪ੍ਰੀਤ ਕਾਮ-ਸਬੰਧ ਦੀ ਚਰਮ ਸੀਮਾ ਨੂੰ ਪਹੁੰਚ ਜਾਂਦੀ ਹੈ ਜਿਸ ਨੂੰ ਪ੍ਰਮਾਣਤ ਕਰਨ ਲਈ ਉਹ ਕਲੋਲਾਂ ਕਰਦੇ ਹਨ, ਚੂਰੀ ਜਾਂ ਪ੍ਰੇਮੀ ਦੇ ਪੱਟ ਦਾ ਭੁਜਿਆ ਮਾਸ ਖਾਂਦੇ ਹਨ ਅਤੇ ਅਜੇਹੀ ਨੀਂਦ ਦਾ ਆਨੰਦ ਮਾਣਦੇ ਹਨ ਜਿਸ ਵਿਚ ਕਾਮ-ਕ੍ਰੀੜਾ ਹੀ ਵਿਸਤ੍ਰਿਤ ਹੋਈ ਲਗਦੀ ਹੈ।

ਪੰਜਾਬੀ ਫ਼ਿਲਮ ਵਿਚ ਇਸ ਪ੍ਰਕਾਰ ਦੇ ਅਨੁਭਵ ਅਤੇ ਬੋਧ ਅਤੇ ਉਹਨਾਂ ਤੋਂ ਪਰਾਪਤ ਆਨੰਦ ਅਤੇ ਕਲੇਸ਼ ਨੂੰ ਪ੍ਰਸਤੁਤ ਕਰਨ ਦੀ ਨਾ ਸਮਰਥਾ ਹੈ ਅਤੇ ਨਾ ਪ੍ਰਵਿਰਤੀ ਹੈ। ਫ਼ਿਲਮ ਦੀ ਨਾਇਕਾ ਦਾ ਆਪਣੇ ਹੀ ਪਿੰਡ ਦੇ ਕਿਸੇ ਮੁੰਡੇ ਨਾਲ ਇਸ਼ਕ ਹੋ ਜਾਂਦਾ ਹੈ ਜਿਸ ਨੂੰ ਉਸ ਵਾਂਗ ਹੀ ਦੁੜੰਗੇ ਮਾਰਨ ਤੋਂ ਬਿਨਾਂ ਕੋਈ ਕੰਮ ਨਹੀਂ ਹੁੰਦਾ। ਪਿੰਡ ਦੇ ਕਿਸੇ ਲੰਗੇ-ਲਫੰਗੇ ਵਲੋਂ ਇਸਦਾ ਵਿਰੋਧ ਹੁੰਦਾ ਹੈ ਜਿਸਨੂੰ ਧਰਮ, ਕਾਨੂੰਨ, ਮਾਣਤਾ ਅਤੇ ਮਰਯਾਦਾ ਦਾ ਵਿਰੋਧ ਨਹੀਂ ਆਖਿਆ ਜਾ ਸਕਦਾ। ਪੇਤਲੇ ਜਹੇ ਅਨੁਭਵ ਅਤੇ ਬੋਧ ਦੇ ਫਲਸਰੂਪ ਉਹਨਾਂ ਦੇ ਵਿਚਾਰਾਂ ਤੇ ਭਾਵਾਂ ਵਿਚ ਕਿਸੇ ਪ੍ਰਕਾਰ ਦੀ ਗਹਿਰਾਈ ਨਹੀਂ ਆਉਂਦੀ। ਇਸ ਘਾਟ ਨੂੰ ਪੂਰਿਆਂ ਕਰਨ ਲਈ ਲੋਕ-ਨਾਟ ਦੀਆਂ ਕਈ ਸਪਾਟ ਜੁਗਤਾਂ ਨੂੰ ਵਰਤ ਲਿਆ ਜਾਂਦਾ ਹੈ।

ਨਾਇਕ ਅਤੇ ਨਾਇਕਾ ਨੂੰ ਇਸ ਉਮੀਦ ਨਾਲ ਛਾਲਾਂ ਮਾਰਦੇ ਦਿਖਾ ਦਿਤਾ ਜਾਂਦਾ ਹੈ ਕਿ ਇਹਨਾਂ ਨੂੰ ਨ੍ਰਿਤ ਦੀਆਂ ਮੁਦਰਾਵਾਂ ਹੀ ਸਮਝ ਲਿਆ ਜਾਵੇਗਾ। ਨ੍ਰਿਤ ਦੀ ਮੁਦਰਾ ਅਤੇ ਸਾਧਾਰਣ ਛਾਲ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਨ੍ਰਿਤ ਦੀ ਮੁਦਰਾ ਰਾਹੀਂ ਭਾਵੇਂ ਇਹ ਛਾਲ ਦੇ ਰੂਪ ਵਿਚ ਹੀ ਕਿਉਂ ਨਾ ਹੋਵੇ ਕੁੱਲ ਭਾਵ ਅਤੇ ਜਜ਼ਬਾਤ ਮੂਰਤੀਮਾਨ ਹੋਣਾ ਲੋੜਦੇ ਹਨ। ਇਕ ਪ੍ਰਕਾਰ ਨਾਲ ਤਨ ਪ੍ਰਤਿਮਾ ਦੀ ਬਣਤਰ ਵਿਚ ਢਲ ਜਾਂਦਾ ਹੈ। ਇਸ ਦੇ ਉਲਟ ਛਾਲ ਤਾਂ ਕੇਵਲ ਸਰੀਰ ਦੇ ਅੰਗਾਂ ਨੂੰ ਹੀ ਗਤੀ ਵਿਚ ਲਿਆਉਣ ਦਾ ਕੰਮ ਕਰਦੀ ਹੈ। ਜਦੋਂ ਇਸ ਗਤੀ ਵਿਚ ਕੋਈ ਵਿਵੇਕ ਨਾ ਹੋਵੇ ਤਾਂ ਦਰਸ਼ਕ ਦੇ ਮਨ ਤੇ ਇਸਦਾ ਕੋਝਾ ਪ੍ਰਭਾਵ ਪੈਣਾ ਲਾਜ਼ਮੀ ਹੋ ਜਾਂਦਾ ਹੈ। ਪੰਜਾਬੀ ਫ਼ਿਲਮ ਦਾ ਇਹ ਕੋਝ ਪੰਜਾਬੀ ਲੋਕ-ਨਾਟ ਲਈ ਸਰਾਪ ਬਣਿਆ ਹੋਇਆ ਹੈ। ਲੋੜ ਇਸਨੂੰ ਵਰਦਾਨ ਬਣਾਉਣ ਦੀ ਹੈ ਜੋ ਵਿਸ਼ਾ, ਵਿਧਾ, ਵਿਧੀ, ਵਿਧਾਨ ਅਤੇ ਸ਼ੈਲੀ ਦਾ ਹੀ ਕੰਮ ਨਹੀਂ। ਇਹ ਸਮੁੱਚੇ ਸਭਿਆਚਾਰ ਦਾ ਕੰਮ ਹੈ, ਇਸਤੋਂ ਵੀ ਅੱਗੇ ਇਤਿਹਾਸ ਦਾ ਜਿਸਨੇ ਸਭਿਆਚਾਰ ਵਿਚਲੇ ਜਮੂਦ ਨੂੰ ਖ਼ਤਮ ਕਰਨਾ ਹੁੰਦਾ ਹੈ। ਪੰਜਾਬੀ ਸਭਿਆਚਾਰ ਵਿਚ ਸਮਾਏ ਇਸ ਜਮੂਦ ਨੂੰ ਖ਼ਤਮ ਕਰਨ ਲਈ ਪੰਜਾਬੀ ਵੱਸੋਂ ਨੂੰ, ਸਮੇਤ ਮੁਸਲਮਾਨ, ਹਿੰਦੂ ਅਤੇ ਸਿੱਖ ਰਹਿਤਲ ਦਾ ਦਾਅਵਾ ਕਰਨ ਵਾਲੀਆਂ ਸੰਪਰਦਾਵਾਂ ਦੇ, ਪੰਜਾਬੀ ਲੋਕ ਬਣਾਉਣਾ ਅਨਿਵਾਰੀ ਹੈ। ਇਸ ਪ੍ਰਯੋਜਨ ਲਈ ਲੋਕ-ਨਾਟ ਦਾ ਕਰਮਵਾਚਕ ਮਹੱਤਵ ਅਤੇ ਕਰਤਾਵਾਚਕ ਮੁੱਲ ਹੈ।

O

'ਸਾਡੇ ਨਾਟਕਕਾਰ'

## ਭਾਗ ਸਿੰਘ

ਕਮਲੇਸ਼ ਉੱਪਲ (ਡਾ.)

ਪੰਜਾਬੀ ਦਾ 'ਮਹਿੰਦੀ ਹਸਨ' ਭਾਗ ਸਿੰਘ, ਜਿਸ ਦੀ ਮਹਿੰਦੀ ਰੰਗੀ ਦਾਹੜੀ ਉਸ ਦੀ ਸ਼ਖਸੀਅਤ ਦਾ 'ਟਰੇਡਮਾਰਕ' ਹੈ, ਪੰਜਾਬੀ ਵਿਚ ਇਕ ਦਰਜਨ ਦੇ ਕਰੀਬ ਨਾਟਕ ਰਚ ਚੁੱਕਾ ਹੈ। ਉਹ ਨਿਰਾ ਨਾਟਕਕਾਰ ਨਹੀਂ। ਪੰਜਾਬ ਸਰਕਾਰ ਦੀ ਡਰਾਮਾ ਇੰਸਪੈਕਟਰੀ ਤੋਂ ਸ਼ੁਰੂ ਕੀਤੇ ਜੀਵਨ ਵਿਚ ਉਸ ਨੇ ਨਾਟਕਾਂ ਦਾ ਡਾਇਰੈਕਸ਼ਨ, ਸਟੇਜ ਉਤੇ ਐਕਟਿੰਗ ਅਤੇ ਅਨੇਕਾਂ ਸਭਿਆਚਾਰਕ ਪ੍ਰੋਗਰਾਮਾਂ ਨੂੰ ਸਿਰੇ ਚਾੜ੍ਹਨ ਤੋਂ ਇਲਾਵਾ ਕਈ ਫ਼ਿਲਮਾਂ ਦੀਆਂ ਕਹਾਣੀਆਂ ਲਿਖੀਆਂ, ਸੰਵਾਦ/ਸਕਰੀਨ-ਪਲੇ ਲਿਖੇ ਅਤੇ ਫ਼ਿਲਮਾਂ ਵਿਚ ਚਰਿਤਰ ਅਭਿਨੈ ਨਿਭਾਏ ਹਨ। ਪੰਜਾਬ ਦੇ ਸਭਿਆਚਾਰਕ ਪਿੜ ਵਿਚ ਭੂਮਿਕਾ ਨਿਭਾਉਂਦਿਆਂ ਭਾਗ ਸਿੰਘ ਨੇ ਕਈ ਪੁੰਗਰਦੇ ਕਲਾਕਾਰਾਂ ਨੂੰ ਥਾਪੜਾ ਦੇ ਕੇ ਵੱਡੀਆਂ ਮੰਜ਼ਿਲਾਂ ਤੱਕ ਪੁਚਾਇਆ ਹੈ। ਇਹੋ ਕਾਰਨ ਹੈ ਕਿ ਚੰਡੀਗੜ੍ਹ ਅਤੇ ਪੰਜਾਬ ਵਿਚ ਉਸ

ਦੀ ਸਾਖ ਅਤੇ ਸ਼ੋਹਰਤ ਨੇ ਮੁਰਸ਼ਿਦ ਅਤੇ ਮੁਰੀਦਾਂ ਵਾਲਾ ਸੰਬੰਧ ਬਣਾਇਆ ਹੋਇਆ ਹੈ। ਸਵਰਗੀ ਡਾ. ਗੁਰਦਿਆਲ ਸਿੰਘ ਫੁੱਲ ਦੁਆਰਾ 'ਪੰਜਾਬੀ ਸਭਿਆਚਾਰ ਦਾ ਅਮਰ ਦਰਿਆ' ਗਰਦਾਨਿਆ ਜਾਣ ਵਾਲਾ ਭਾਗ ਸਿੰਘ ਪੰਜਾਬੀ ਦਾ ਉਹ ਨਾਟਕਕਾਰ ਹੈ ਜਿਸ ਨੇ ਪੰਜਾਬ ਸਰਕਾਰ ਦੇ ਲੋਕ ਸੰਪਰਕ ਅਧਿਕਾਰੀ ਦੀ ਡਿਊਟੀ ਨਿਭਾਉਣ ਦੇ ਨਾਲ ਨਾਲ ਪੰਜਾਬੀ, ਉਰਦੂ ਅਤੇ ਹਿੰਦੀ ਸਾਹਿਤ ਦੀ ਅਮੀਰੀ ਵਿਚ ਵਾਧਾ ਕੀਤਾ ਹੈ। ਪੰਜਾਬੀ ਵਿਚ ਲਿਖੇ ਉਸ ਦੇ ਨਾਟਕ ਹਨ : ਗੁੰਗੇ ਬੋਲ ਪਏ, ਮਾਂ-ਪੁੱਤਰ, ਰਾਮ ਕਹਿ ਗਏ ਨੇ, ਨਵਾਂ ਸੂਰਜ, ਛੇਵਾਂ ਦਰਿਆ, ਵਣਜਾਰਾ, ਵਾਦੀ ਨਾਚ, ਛਲੇਡਾ, ਸਤਲੁਜ ਦੀਆਂ ਧੀਆਂ, ਸਾਂਝਾ ਰੁੱਖ, ਇਕ ਅਧੂਰੀ ਔਰਤ ਅਤੇ ਕੰਡੂ ਖੇੜਾ। ਇਨ੍ਹਾਂ ਤੋਂ ਇਲਾਵਾ, ਇਕ ਪੰਜਾਬੀ 'ਚ ਲਿਖਿਆ ਨਾਵਲ 'ਇਸ਼ਕ ਅੱਲ੍ਹਾ ਦੀ ਜਾਤ' ਵੀ ਭਾਗ ਸਿੰਘ ਦੀ ਪੰਜਾਬੀ ਸਾਹਿਤ ਨੂੰ ਦੇਣ ਹੈ।

'ਮਾਂ ਪੁੱਤਰ' ਇਕ ਪੰਜ-ਅੰਕਾ ਨਾਟਕ ਹੈ। ਕਸਬ ਵਜੋਂ ਸਰਕਾਰੀ ਲੋਕ ਸੰਪਰ ਦੇ ਵਿਭਾਗ ਨਾਲ ਜੁੜਿਆ ਰਹਿਣ ਕਰਕੇ ਵਕਤੀ ਮਸਲਿਆਂ ਨੂੰ ਲੈ ਕੇ ਨਾਟਕ ਲਿਖਣ ਭਾਗ ਸਿੰਘ ਦੀ ਮਜਬੂਰੀ ਬਣਿਆ ਰਿਹਾ ਹੈ। ਕੌਮੀ ਮਸਲੇ ਅਤੇ ਦੇਸ਼-ਕੌਮ ਦੇ ਹੱਕ ਵਿ ਉੱਚੀ ਨਾਅਰੇਬਾਜ਼ੀ ਉਸ ਦੇ ਨਾਟਕਾਂ ਦੀ ਥੀਮ ਬਹੁਤ ਵਾਰ ਬਣਦੀ ਹੈ। ਨਾਟਕ ਮਾਂ-ਪੁੱਤ ਵੀ ਅਜਿਹੇ ਵਿਸ਼ਾ ਵਸਤੂ ਨੂੰ ਲੈ ਕੇ ਉਸਾਰਿਆ ਗਿਆ ਹੈ। ਇਸ ਵਿਚ ਦੇਸ਼-ਪਿਆਰ ਜਨਮ ਭੂਮੀ ਦੀ ਵੰਗਾਰ, ਬਹਾਦਰੀ, ਈਮਾਨਦਾਰੀ, ਮਿੱਤਰਤਾ ਜਿਹੀਆਂ ਮਨੁੱਖੀ ਕਦਰਾਂ ਨੂੰ ਸਮਾਜਿਕ-ਪਰਿਵਾਰਿਕ ਰਿਸ਼ਤਿਆਂ ਦੇ ਸੰਦਰਭ ਵਿਚ ਪਾਲਣਾ ਉਭਾਰਿਆ ਗਿਆ ਹੈ ਪ੍ਰਤਾਪੀ ਅਤੇ ਸਵਰਨ ਦੇ ਮਾਂ-ਪੁੱਤਰ ਦੇ ਸੰਬੰਧ ਨੂੰ ਧੁਰਾ ਬਣਾ ਕੇ ਇਹ ਚੰਗੀਆਂ ਮਨੁੱਖ ਕਦਰਾਂ-ਕੀਮਤਾਂ ਦਾ ਨਾਟਕ ਕਾਰਜਸ਼ੀਲ ਹੁੰਦਾ ਹੈ। ਇਸ ਨਾਟਕ ਵਿਚ ਜਾਣ ਬੁੱਝ ਥੋਪੀਆਂ ਸਥਿਤੀਆਂ ਵੀ ਉਸਰਦੀਆਂ ਹਨ ਅਤੇ ਘੜੇ ਘੜਾਏ ਪਾਤਰ ਵੀ ਸਾਹਮਣੇ ਆਉਂ ਹਨ। ਇਹ ਭਾਰਤ ਉਤੇ ਚੀਨ ਵਲੋਂ ਕੀਤੇ ਗਏ 1962 ਵਾਲੇ ਹਮਲੇ ਤੋਂ ਉਪਰੰਤ ਮਾਹੌਲ ਵਿਚ ਉਪਜਿਆ ਨਾਟਕ ਹੈ। ਨਾਟਕ ਵਿਚ ਸਦੀਵੀ ਕਦਰਾਂ ਅਤੇ ਗੁਣਾਂ ਦੇ ਨਾ ਨਾਲ ਵਕਤੀ ਮਸਲਿਆਂ ਦੀ ਅਤੇ ਨਵੇਂ ਸਮਾਜ ਦੇ ਨਕਸ਼ੇ ਬਣਾਉਣ ਦੀ ਗੱਲ ਬਹੁਤ ਵਾ ਹੁੰਦੀ ਹੈ। ਇਸ ਵਿਚ ਕਿਰਸਾਣਾਂ, ਡਾਕਟਰਾਂ, ਸਕੂਲਾਂ ਮਿੱਲਾਂ, ਸੜਕਾਂ, ਕਾਰਖ਼ਾਨਿ ਅਤੇ ਖੇਤਾਂ ਦਾ ਵਾਰ ਵਾਰ ਜ਼ਿਕਰ ਇਸ ਨਾਟਕ ਨੂੰ ਭਾਰਤ ਸਰਕਾਰ ਦੀਆਂ ਵਿਕਾ ਯੋਜਨਾਵਾਂ ਨਾਲ ਬਦੋਬਦੀ ਜੋੜ ਦਿੰਦਾ ਹੈ।

ਨਾਟਕ 'ਗੁੰਗੇ ਬੋਲ ਪਏ' ਵਿਚ ਏਕਤਾ ਵਾਲੇ ਪੰਜਾਬ ਦੀ ਅਤੇ ਮਾਣਮੱਤੀ ਪੰਜਾਬੀਅ ਦੀ ਤਸਵੀਰ ਹੈ ਜਿਸ ਨੂੰ ਉਘਾੜਨ ਲਈ ਨਾਟਕਕਾਰ ਸਾਨੂੰ ਇਤਿਹਾਸ ਦੇ ਉਸ ਸਮੇਂ ਵਿ ਲੈ ਜਾਂਦਾ ਹੈ ਜਿਸ ਵਿਚ ਰਣਜੀਤ ਸਿੰਘ ਦੇ ਰਾਜ ਤੋਂ ਬਾਅਦ ਅੰਗ੍ਰੇਜ਼ਾਂ ਨੇ ਪਾੜੋ-ਅਤੇ-ਰਾਜ-ਕ ਦੀ ਨੀਤੀ ਅਪਣਾ ਕੇ ਹਿੰਦੁਸਤਾਨੀਆਂ ਨੂੰ ਅਤੇ ਪੰਜਾਬੀਆਂ ਨੂੰ ਕੁਰਾਹੇ ਪਾਉਣ ਦੀ ਕੋਸ਼ਿ ਕੀਤੀ। ਇਸ ਨਾਟਕ ਵਿਚ ਇਕ ਪਾਸੇ ਹਾਕਮ ਦੀ ਕੁਟਲ ਨੀਤੀ ਅਤੇ ਦੂਜੇ ਪਾਸੇ ਪੰ ਦੇ ਭਾਈਚਾਰੇ ਅਤੇ ਪਿਆਰ ਨੂੰ ਕੇਂਦਰ ਵਿਚ ਰੱਖ ਕੇ ਸਥਿਤੀਆਂ ਉਸਰੀਆਂ ਗਈਆਂ ਹ



ਇਸ ਨਾਟਕ ਦੀ ਪਹੁੰਚ ਭਾਵੇਂ ਭਾਵੁਕ ਪੱਧਰ 'ਤੇ ਹੈ ਪਰ ਸਫਲ ਹੈ। ਭਾਗ ਸਿੰਘ ਦੇ ਲਗਭਗ ਸਾਰੇ ਨਾਟਕ ਆਮ ਲੋਕਾਂ ਨਾਲ ਸਾਂਝ ਪਾਉਣ ਦੇ ਮੰਤਵ ਤੋਂ ਰਚੇ ਗਏ ਹਨ। ਇਸ ਲਈ ਇਹਨਾਂ ਵਿਚਲੀ 'ਮੈਲੋ' ਜਾ ਉਪਭਾਵੁਕ ਪਹੁੰਚ ਆਪਣੇ ਮੰਤਵ ਵਿਚ ਸਫਲ ਹੈ ਅਤੇ ਨਾਟਕ ਦਰਸ਼ਕਾਂ ਨੂੰ ਨਾਲ ਲੈ ਟੁਰਦਾ ਹੈ। ਬੋਲ ਦੀ ਸਹਿਜਤਾ ਵਿਚ ਸਾਹਿਤਕ ਖਿੱਚ ਹੈ। ਕਈ ਫਿਕਰੇ ਅਤੇ ਵਾਕ ਬੇਜੋੜ ਹਨ ਜਿਵੇਂ :

"ਜੇ ਮੇਰੇ ਲਹੂ ਨਾਲ ਮੇਰੇ ਸਹੁਰੇ ਘਰ ਦਾ ਹਾਸਿਆਂ ਵਾਲਾ ਰੁੱਖ ਫਿਰ ਪੁੰਗਰ ਸਕਦਾ ਏ ਤਾਂ ਮੇਰਾ ਸਿਰ ਹਾਜ਼ਰ ਏ।"

"ਜਦੋਂ ਤੈਨੂੰ ਵੇਖ ਲੈਨੀਆਂ ਤਾਂ ਦੁੱਖਾਂ ਦੇ ਕੰਡੇ ਖੁਸ਼ੀਆਂ ਦੇ ਫੁੱਲ ਬਣ ਜਾਂਦੇ ਨੇ।"

"ਮਾਂ ਬਣਨ ਲਈ ਔਰਤ ਨੂੰ ਮੌਤ ਦੀਆਂ ਸਰਦਲਾਂ ਨੂੰ ਹੱਥ ਪਾਉਣਾ ਪੈਂਦਾ ਏ।"

ਨਾਟਕ 'ਗੁੰਗੇ ਬੋਲ ਪਏ' ਵਿਚੋਂ ਪੰਜਾਬੀ ਬੋਲੀ ਅਤੇ ਪੰਜਾਬੀਅਤ ਦੀ ਮਿਠਾਸ ਦੇ ਨਵੇਂ-ਨਕੋਰ ਬਿੰਬ ਝਲਕਦੇ ਹਨ।

ਨਾਟਕ 'ਰਾਮ ਕਹਿ ਗਏ ਨੇ' ਸਮਾਜ-ਸੁਧਾਰ ਦੇ ਆਸ਼ੇ ਨਾਲ ਰਚਿਆ ਗਿਆ ਹੈ। ਭਾਗ ਸਿੰਘ ਦੇ ਅਜਿਹੇ ਨਾਟਕਾਂ ਦੀ ਸਮਾਜ-ਸੁਧਾਰਕ ਮੁਹਿੰਮ ਅਜੇ ਆਪਣੇ ਆਸ਼ੇ ਨੂੰ ਹਾਸਲ ਨਹੀਂ ਕਰ ਸਕੀ। ਇਹ ਨਾਟਕ ਵਧ ਰਹੀ ਆਬਾਦੀ ਦੀ ਸਮੱਸਿਆ ਦੁਆਲੇ ਕੇਂਦ੍ਰਿਤ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਆਬਾਦੀ ਹੀ ਹੈ ਜੋ ਸੜਕਾਂ, ਸਕੂਲਾਂ, ਸਰੋਤਾਂ-ਸੋਮਿਆਂ ਅਤੇ ਯੋਜਨਾਵਾਂ ਨੂੰ ਹੜੱਪ ਕਰ ਰਹੀ ਹੈ। ਇਹ ਨਾਟਕ ਹੈ ਭਾਵੇਂ ਪ੍ਰਚਾਰ-ਡਰਾਮਾ ਹੀ, ਪਰ ਇਸ ਦੀ ਸੁਰ ਪ੍ਰਭਾਵਸ਼ਾਲੀ ਹੈ। ਰੰਗਮੰਚ ਨਾਲ ਅਮਲੀ ਤੌਰ 'ਤੇ ਜੁੜਿਆ ਰਹਿਣ ਕਰਕੇ ਭਾਗ ਸਿੰਘ ਥੀਏਟਰੀ ਮੁਹਾਵਰੇ ਦੀ ਸਮਝ ਰੱਖਣ ਵਾਲਾ ਨਾਟਕਕਾਰ ਹੈ। ਇਸ ਨਾਟਕ ਵਿਚਲਾ ਹਾਸਾ ਵੀ ਗੰਭੀਰਤਾ ਦਰਸਾਉਂਦਾ ਹੈ। ਇਕ ਮੱਧ-ਵਰਗੀ ਪਰਿਵਾਰ ਦੀ ਕਹਾਣੀ ਹੈ ਜਿਸ ਨੂੰ ਬੱਚਿਆਂ ਦੇ ਬੋਝ ਨੇ ਖੋਖਲਾ ਕਰ ਦਿੱਤਾ ਹੈ ਅਤੇ ਜਿਸ ਪਰਿਵਾਰ ਦੀ ਸੁਆਣੀ ਦੀ ਸੁਨਹਿਰੀ ਜਵਾਨੀ ਨੂੰ ਜਣੇਪਿਆਂ ਨੇ ਰੋਲ ਦਿੱਤਾ ਹੈ। ਅੰਤ ਵਿਚ ਬੱਚਿਆਂ ਦੀ ਦਾਦੀ ਨੂੰ ਹੋਸ਼ ਆਉਂਦੀ ਹੈ ਅਤੇ ਉਹ ਮਰਦੀ ਜਾਂਦੀ ਨੂੰਹ ਦੀ ਖ਼ੈਰ ਮੰਗਦੀ ਪੋਤੇ-ਪੋਤੀਆਂ ਤੋਂ ਤੋਬਾ ਕਰਦੀ ਹੈ।

ਨਾਟਕ 'ਨਵਾਂ ਸੂਰਜ' ਜਿਸ ਨੂੰ 'ਰਾਸ' ਕਿਹਾ ਗਿਆ ਹੈ, ਲੋਕ-ਨਾਟ ਪਰੰਪਰਾ ਅਨੁਸਾਰ ਬੜੀ ਧੂਮਧਾਮ ਨਾਲ ਖੇਡਿਆ ਗਿਆ। ਇਹ ਨਾਟਕ ਵੀ ਭਾਗ ਸਿੰਘ ਦੀ ਸਰਕਾਰੀ ਨੌਕਰੀ ਦੇ ਦੌਰ ਦਾ ਨਾਟਕ ਹੈ। ਭਾਗ ਸਿੰਘ ਇਸ ਨਾਟਕ ਨੂੰ ਰਚਣ ਲਈ ਸਿੱਖ ਇਤਿਹਾਸ ਦੇ ਹਵਾਲਿਆਂ ਵਿਚਲੀ ਮਸੰਦਾਂ ਦੀ ਰਾਸ ਵਾਲੀ ਘਟਨਾ ਤੋਂ ਪ੍ਰੇਰਿਤ ਹੋਇਆ ਹੈ। 'ਮੁਖਬੰਧ' ਵਿਚ ਭਾਗ ਸਿੰਘ ਨੇ 'ਬ੍ਰੈਖਤ' ਦਾ ਜ਼ਿਕਰ ਵੀ ਕੀਤਾ ਹੈ। ਵਿਰਸੇ ਵਿਚ ਮਿਲੇ ਲੋਕ ਨਾਟਕੀ ਤੱਤਾਂ ਦੀ ਮਹੱਤਤਾ ਜਤਾਉਣ ਲਈ ਸਾਡੇ ਆਪਣੇ ਨਾਟਕਕਾਰਾਂ ਨੂੰ ਪੱਛਮੀ ਸਿਧਾਂਤ ਵਾਦੀਆਂ ਦੇ ਹਵਾਲੇ ਨਾਲ ਗੱਲ ਕਰਨੀ ਪੈਂਦੀ ਹੈ।

ਇਹ ਇਕ ਵਿਡੰਬਨਾ ਭਰੀ ਸਥਿਤੀ ਹੈ ਜਿਸ ਦਾ ਸ਼ਿਕਾਰ ਸਾਡਾ ਇਹ ਨਾਟਕਕਾਰ ਵੀ ਹੋਇਆ ਹੈ। ਇਸ ਦਸ-ਪਾਤਰੀ **ਰਾਸ** 'ਨਵਾਂ ਸੂਰਜ' ਦੀ ਸ਼ੁਰੂਆਤ ਅਤੀ ਰੌਚਕ ਅ ਮਨਮੋਹਣੀ ਹੈ। ਨਟ ਅਤੇ ਨਟੀ ਦੀ ਨੋਕ–ਝੋਕ ਵਿਚੋਂ ਪ੍ਰਸਤੁਤੀ ਦੀ ਭੂਮਿਕਾ ਬੱਝਦੀ ਹੈ ਅਤੇ ਦਰਸ਼ਕਾਂ ਨੂੰ ਨਾਟਕ ਵੇਖਣ ਲਈ ਨਿੱਘਾ ਸੱਦਾ ਅਤੇ ਸਵਾਗਤ ਦਿੱਤਾ ਜਾਂਦਾ ਹੈ। ਮੁੱਖ ਮੰਤਰੀ ਜਿਹੇ ਪਤਵੰਤੇ ਵੱਲ ਸੰਕੇਤ ਇਸ ਰਾਸ ਦੇ ਸਰਕਾਰੀ ਹੋਣ ਦਾ ਚਿੰਨ੍ਹ ਹੈ। ਮਨਚਲੀ ਨਟੀ ਦੀ ਚੰਚਲਤਾ ਲੋਕ-ਨਾਟਕੀ ਮਨੋਰੰਜਕ ਤੱਤ ਦੀ ਲਖਾਇਕ ਹੈ। ਪਹਿਲੇ ਅੰਕ ਵਿਚ ਲੋਕ ਨਾਟਕੀ ਮਸਾਲੇ ਰਾਹੀਂ ਤਕੜੀ ਭੂਮਿਕਾ ਬੰਨ੍ਹ ਕੇ ਨਾਟਕੀ ਸਥਿਤੀ ਸਮਝਾ ਦਿੱਤੀ ਗਈ ਹੈ। ਦੂਜੇ ਅੰਕ ਵਿਚ ਨਾਟਕੀ ਕਾਰਜ ਦਾ ਅਰੰਭ ਅਜੋਕੀ ਰੋਜ਼ਮੱਰਾ ਦੀ ਜ਼ਿੰਦਗੀ ਦੇ ਮਸਲਿਆਂ ਤੋਂ ਹੁੰਦਾ ਹੈ—ਬਚਨਾ ਡੀਜ਼ਲ ਵਾਸਤੇ ਲਾਈਨ ਵਿਚ ਲੱਗਾ ਰਿਹਾ ਹੈ, ਦੀਪੋ ਨੂੰ ਲੂਣ ਤੇ ਗੰਢੇ ਨਾਲ ਰੋਟੀ ਮਿਲੀ ਹੈ, ਹਰਨਾਮ ਸਿੰਘ ਦੀਆਂ ਅੱਖਾਂ ਦੀ ਜੋਤ ਘਟ ਰਹੀ ਹੈ, ਜ਼ਰੂਰੀ ਚੀਜ਼ਾਂ ਬਲੈਕ ਵਿਚ ਮਿਲਦੀਆਂ ਹਨ। ਗਰਜ਼ ਇਹ ਕਿ ਕਿਰਤੀਆਂ-ਮਜ਼ਦੂਰਾਂ ਦਾ ਸੂਰਜ ਸ਼ਾਹੂਕਾਰਾਂ ਤੇ ਅਮੀਰਾਂ ਨੇ ਚੋਰੀ ਕਰ ਲਿਆ ਹੈ ਜਿਸ ਕਰਕੇ ਕਾਮੇ ਹਨੇਰੇ ਦੀ ਜ਼ਿੰਦਗੀ ਬਸਰ ਕਰ ਰਹੇ ਹਨ। ਪਰ ਹੁਣ ਉਹ ਇਕ-ਮੁੱਠ ਹੋ ਕੇ ਹਨੇਰੇ ਦੀ ਕੰਧ ਭੰਨਣ ਦੀ ਤਿਆਰੀ ਕਰ ਰਹੇ ਹਨ। ਅੰਕ ਪੰਜਵੇਂ ਤੱਕ ਪਹੁੰਚਦਿਆਂ ਸਮਾਜਵਾ ਆ ਜਾਂਦਾ ਹੈ ਅਤੇ ਕਿਰਤੀਆਂ-ਕਾਮਿਆਂ ਦੇ ਸੁਫਨੇ ਚਿੱਟੇ ਦਿਨ ਜਿਹੇ ਸਾਕਾਰ ਹੋ ਜਾਂਦੇ ਹ ਅਤੇ ਹਰ ਕੋਈ ਨਵੇਂ ਸੂਰਜ ਦੀ ਰੋਸ਼ਨੀ ਮਾਣ ਸਕਦਾ ਹੈ। ਨਾਟਕ ਏਥੇ ਮੁੱਕ ਜਾਣ ਚਾਹੀਦਾ ਸੀ ਪਰ ਅਜੇ ਸਰਕਾਰੀ ਪ੍ਰੋਗਰਾਮ ਦੀ ਝੰਡਾਬਰਦਾਰੀ ਬਾਕੀ ਹੈ। ਇਸ ਲ ਅੰਕ ਛੇਵੇਂ ਵਿਚ ਸਰਕਾਰ ਦੀਆਂ ਨੀਤੀਆਂ ਦਾ ਗੁਣਗਾਨ ਹੁੰਦਾ ਹੈ। ਅੰਕ ਸੱਤਵੇਂ ਵਿ ਫਿਰ ਛੱਤ ਪਾੜ ਕੇ ਪਰਗਟ ਹੋਏ ਸਮਾਜਵਾਦ ਦੀਆਂ ਬਰਕਤਾਂ ਮਾਣੀਆਂ ਜਾ ਰਹੀਆਂ ਹਨ ਜਨਤਾ ਦਾ ਸੂਰਜ ਜਨਤਾ ਨੂੰ ਖੁਸ਼ਹਾਲ ਕਰ ਰਿਹਾ ਹੈ। ਪਰ ਅਜੇ ਵੀ ਸਰਕਾਰੀ ਪ੍ਰੋਗਰਾ ਦੀ ਡੌਂਡੀ ਪਿੱਟਣੀ ਬਾਕੀ ਹੈ। ਸੋ ਨਾਟਕ ਅਗਾਂਹ ਤੁਰਦਾ ਹੈ ਅਤੇ ਸਹਿਕਾਰੀ ਸੁਸਾਇਟੀ ਅਤੇ ਬੈਂਕਾਂ ਵਲੋਂ ਕਰਜ਼ਿਆਂ ਦੀਆਂ,ਦਾਜ ਵਿਰੋਧੀ ਕਾਨੂੰਨ ਦੀਆਂ ਗੱਲਾਂ ਅਤੇ ਹੋਰ ਸੁਧਾਰਵਾ ਵਿਸ਼ੇ ਛੂੰਹਦਾ ਇਹ ਨਾਟਕ ਬਾਰ੍ਹਵੇਂ ਅੰਕ ਤੱਕ ਪਹੁੰਚ ਕੇ ਮੁੜ ਲੋਕ ਨਾਟਕੀ ਰੂਪ ਧਾਰ ਕਰ ਲੈਂਦਾ ਹੈ ਅਤੇ ਅੰਤ ਵਿਚ ਵੀਹ ਸੂਤਰੀ ਪ੍ਰੋਗਰਾਮ ਦਾ ਸੰਕੇਤ ਇਹਨਾਂ ਸਤਰਾਂ ਰਾ ਦਿੰਦਾ ਹੈ:

> ਨਵੇਂ ਸੂਰਜ ਦੀਆਂ ਵੀਹ ਕਿਰਨਾਂ ਨੇ ਹਨੇਰੇ ਆਣ ਮੁਕਾਏ ਨੇ
> ......ਸੋਨ ਸਵੇਰੇ ਆਏ ਨੇ......।

ਲੋਕ ਨਾਟਕੀ ਤੱਤਾਂ ਦੇ ਗਹਿਣਿਆਂ ਨਾਲ ਸ਼ਿੰਗਾਰਿਆ ਇਹ ਨਾਟਕ ਵਧੀ ਪੇਸ਼ਕਾਰੀ ਬਣਦਾ ਹੈ। ਵਿਸ਼ਾ-ਵਸਤੂ ਪੱਖੋਂ ਇਹ ਸਮੇਂ ਦੀ ਸਰਕਾਰ ਦਾ ਅਤੇ ਆਰਥਿ ਵਿਕਾਸ ਦਾ ਨਾਟਕ ਹੈ। ਭਾਗ ਸਿੰਘ ਦੀ ਚਤੁਰਾਈ ਅਤੇ ਸਿਆਣਪ ਹੈ ਕਿ ਉਸ ਵੀਹ ਸੂਤਰੀ ਪ੍ਰੋਗਰਾਮ ਜਿਹੇ ਸਰਕਾਰੀ ਰਾਜਨੀਤਕ ਪ੍ਰਾਪੇਗੰਡੇ ਨੂੰ ਲੋਕ ਨਾਟਕੀ ਤੱਤਾਂ



ਮਾਲਾ ਵਿਚ ਪਰੋ ਦਿੱਤਾ ਹੈ। ਇਸ ਰਾਸ ਦਾ ਅਰੰਭ ਅਤੇ ਅੰਤ ਥੀਏਟਰੀ ਜੁਗਤਾਂ ਨਾਲ ਭਰਭੂਰ ਹੈ ਜਿਹਨਾਂ ਦੀ ਸਾਰਥਿਕਤਾ ਸਦੀਵੀ ਤੇ ਅਨੰਤ ਹੈ। ਵਿਚਲਾ ਮੈਟਰ ਤਾਂ ਬਦਲਿਆ ਵੀ ਜਾ ਸਕਦਾ ਹੈ ਕਿਉਂਕਿ ਉਸ ਦੀ ਸਾਰਥਿਕਤਾ ਸਦੀਵੀ ਨਹੀਂ, ਵਕਤੀ ਹੈ।

ਭਾਗ ਸਿੰਘ ਦੇ ਨਾਟਕਾਂ ਦਾ ਇਕ ਵੱਡਾ ਗੁਣ ਇਹ ਹੈ ਕਿ ਇਹ ਨਾਟਕ ਬੋਲਚਾਲ ਦੀ ਭਾਸ਼ਾ ਵਿਚ ਲਿਖੇ ਗਏ ਹਨ। ਇਹਨਾਂ ਵਿੱਚ ਸਾਡੇ ਹੋਰ ਕਈ ਵਿਦਵਾਨ ਨਾਟਕਕਾਰਾਂ ਦੇ ਨਾਟਕਾਂ ਵਰਗੀ ਸਾਹਿਤਿਕਤਾ ਠੋਸਣ ਦਾ ਯਤਨ ਨਹੀਂ ਕੀਤਾ ਗਿਆ। ਇਹਨਾਂ ਨਾਟਕਾਂ ਦੀ ਭਾਸ਼ਾ ਆਪ ਮੁਹਾਰੀ ਮੂਹੋਂ ਫੁੱਟਦੀ ਪੰਜਾਬੀ ਬੋਲੀ ਹੈ ਜਿਸ ਵਿਚੋਂ ਕਦੇ ਕਦੇ ਕਾਵਿਕਤਾ ਸਹਿਜੇ ਹੀ ਟਪਕਣ ਲਗਦੀ ਹੈ।

ਨਾਟਕ 'ਛੇਵਾਂ ਦਰਿਆ' ਪੰਜਾਬੀ ਭਾਈਚਾਰੇ ਦਾ ਰੂਪ ਚਿਤਰਦਾ ਹੈ। ਇਹ ਨਾਟਕ 'ਸਾਂਝ' ਸ਼ੀਰਸਕ ਹੇਠ ਵੀ ਕਈ ਵਾਰ ਖੇਡਿਆ ਗਿਆ ਹੈ ਅਤੇ 'ਛੇਵਾਂ ਦਰਿਆ' ਨਾਮ ਨਾਲ ਟੈਲੀਵੀਜ਼ਨ ਰੂਪਾਂਤਰ ਵੀ ਪੇਸ਼ ਹੋ ਚੁੱਕਾ ਹੈ। ਇਕ ਪੇਂਡੂ ਪਰਿਵਾਰ ਦੀਆਂ ਘਟਨਾਵਾਂ ਨੂੰ ਕੇਂਦਰ ਬਣਾ ਕੇ ਨਾਟਕਕਾਰ ਨੇ ਬੜੀ ਖ਼ੂਬਸੂਰਤੀ ਨਾਲ ਇਹ ਸਥਾਪਿਤ ਕੀਤਾ ਹੈ ਕਿ ਪੰਜਾਂ ਦਰਿਆਵਾਂ ਦੀ ਧਰਤੀ ਪੰਜਾਬ ਉਤੇ ਇਕ ਛੇਵਾਂ ਦਰਿਆ ਭਾਈਚਾਰਕ ਸਾਂਝ ਦਾ ਵਗਦਾ ਹੈ ਜਿਸ ਦੇ ਵਹਿਣ ਨੂੰ ਕੋਈ ਨਹੀਂ ਰੋਕ ਸਕਦਾ। ਇਹ ਸਾਂਝ ਹਿੰਦੂ, ਸਿੱਖ ਤੇ ਮੁਸਲਮਾਨਾਂ ਦੇ ਆਰਥਿਕ ਏਕੇ ਦੀ ਹੈ, ਕੋਈ ਨਿਰੀ ਭਾਵੁਕ ਸਾਂਝ ਨਹੀਂ ਹੈ। ਇਸ ਨਾਟਕ ਵਿਚ ਵੀ ਲੋਕ-ਨਾਟ ਸ਼ੈਲੀਆਂ ਨੂੰ ਆਧਾਰ ਬਣਾਇਆ ਗਿਆ ਹੈ। ਨਾਟਕਕਾਰ ਭਾਗ ਸਿੰਘ ਨੇ ਨ੍ਰਿਤ, ਅਭਿਨੈ ਅਤੇ ਸਾਂਗ-ਰਾਸ ਆਦਿ ਸ਼ੈਲੀਆਂ ਨੂੰ ਵਰਤੋਂ ਵਿਚ ਲਿਆ ਕੇ ਆਪਣੇ ਨਾਟਕਾਂ ਵਿਚ ਮਨਮੋਹਣੇ ਮੰਚੀ ਤਰਜਬੇ ਕੀਤੇ ਹਨ। ਉਹ ਪੰਜਾਬੀ ਸਭਿਆਚਾਰ ਦਾ ਸ਼ੈਦਾਈ ਹੈ ਅਤੇ ਹਰ ਮੰਚੀ ਖੇਡ ਵਿਚ ਪੰਜਾਬੀਅਤ ਨੂੰ ਸ਼ੁਧ ਰੂਪ ਵਿਚ ਪੁਨਰਜੀਵਤ ਕਰਨ ਦਾ ਯਤਨ ਕਰਦਾ ਰਿਹਾ ਹੈ। ਉਸ ਦੇ ਨ੍ਰਿਤ-ਨਾਟ 'ਵਣਜਾਰਾ' ਅਤੇ 'ਵਾਢੀ-ਨਾਚ' ਪੰਜਾਬੀ ਜਨ ਜੀਵਨ ਦੀਆਂ ਝਾਕੀਆਂ ਸਿਰਜਦੇ ਹਨ।

1987 ਵਿਚ ਭਾਗ ਸਿੰਘ ਦਾ ਨਾਟਕ–ਸੰਗ੍ਰਹਿ ਸਤਲੁਜ ਦੀਆਂ ਧੀਆਂ' ਛਪਿਆ। ਇਸ ਵਿਚ ਨਿੱਕੇ ਵੱਡੇ ਚਾਰ ਨਾਟਕ ਹਨ—ਛਲੇਡਾ, ਸਤਲੁਜ ਦੀਆਂ ਧੀਆਂ, ਮਾਂ-ਪੁੱਤਰ ਅਤੇ ਅਧੂਰੀ ਔਰਤ। 'ਛਲੇਡਾ', ਜੋ ਅੰਕ-ਵੰਡ ਅਨੁਸਾਰ ਨਹੀਂ ਦ੍ਰਿਸ਼-ਵੰਡ ਅਨੁਸਾਰ ਰਚਿਆ ਗਿਆ ਹੈ, ਭਰਾਵਾਂ ਦੀ ਸਾਂਝ ਨੂੰ ਉਭਾਰਨ ਦਾ ਨਾਟਕੀ ਯਤਨ ਹੈ। ਮੁਖ ਥੀਮ ਦੇ ਨਾਲ ਹੀ ਇਕ ਹੋਰ ਥੀਮ ਨਸ਼ੇ ਵਿਰੁੱਧ ਪ੍ਰਚਾਰ ਦੀ ਉਭਰਦੀ ਹੈ। ਹਰਨਾਮੇ ਵਰਗੇ ਵੈਲੀ ਅਤੇ ਨਸ਼ਈ ਆਪਣੇ ਨਸ਼ੇ-ਪਾਣੀ ਦੀ ਖਾਤਰ ਲੋਕਾਂ ਦੇ ਘਰ ਉਜਾੜਦੇ ਨੇ। ਇਸ ਨਾਟਕ ਵਿਚ ਵੀ ਲੋਕ-ਬੋਲੀ ਦੀ ਰਵਾਨਗੀ ਹੈ ਅਤੇ ਅਰੰਭ ਅਤੇ ਅੰਤ ਲੋਕ-ਨਾਟਕੀ ਹੈ। ਅਰੰਭ ਅਜਿਹਾ ਕਿ ਦਰਸ਼ਕਾਂ ਦੀ ਉਤਸੁਕਤਾ ਸਹੇ ਵਾਂਗ ਕੰਨ ਖੜੇ ਕਰ ਨਾਟਕ ਨਾਲ **ਹੋ** ਤੁਰੇ ਅਤੇ ਅੰਤ ਅਜਿਹਾ ਕਿ ਨਾਟਕ ਵਿਚੋਂ ਉਪਦੇਸ਼ ਲੈ ਕੇ ਵੀ ਦਰਸ਼ਕ ਹਲਕੇ ਫੁਲਕੇ ਅਤੇ

ਪ੍ਰਸੰਨਚਿੱਤ ਪੰਡਾਲ ਵਿਚੋਂ ਉਠ ਜਾਣ । ਭਾਗ ਸਿੰਘ ਪਾਪੂਲਰ ਪਲਾਟ ਘੜਨ ਵਿਚ ਉਸਤਾਦ ਹੈ । ਨਾਟਕ ਨੂੰ ਪੜ੍ਹਦਿਆਂ ਜਾਂ ਵੇਖਦਿਆਂ ਇਕ ਪਾਪੂਲਰ ਹਿੰਦੀ ਫ਼ਿਲਮ ਵਾਂਗ ਉਸ ਵਿਚਲੀ ਕਹਾਣੀ ਦਾ ਅੰਤ ਕਿਆਸਿਆ ਜਾ ਸਕਦਾ ਹੈ । ਪਰ ਅਜਿਹੇ ਨਾਟਕੀ ਪਲਾਟ ਵਿਚ ਵੀ ਨਾਟਕੀਅਤਾ ਅਤੇ ਸੁਭਾਵਿਕਤਾ ਏਨੀ ਕਿ ਮੁੜ-ਮੁੜਕੇ ਵੀ ਰਚਨਾ ਮਾਣੀ ਜਾ ਸਕੇ । ਸੁਧਾਰਵਾਦੀ ਮਸਲੇ ਲੈ ਕੇ ਦਰਸ਼ਕਾਂ ਦੇ ਰੂ-ਬ-ਰੂ ਹੋਣ ਦਾ ਜੋ ਸੁਭਾਗ ਭਾਗ ਸਿੰਘ ਨੂੰ ਮਿਲਦਾ ਰਿਹਾ ਹੈ, ਉਸ ਨੇ ਇਸ ਨਾਟਕਕਾਰ ਦੀ ਪ੍ਰਤਿਭਾ ਉਤੇ ਸੋਨੇ 'ਤੇ ਸੁਹਾਗੇ ਵਾਲਾ ਕੰਮ ਕੀਤਾ । ਭਾਵੇਂ ਨਾਟਕ 'ਸਤਲੁਜ ਦੀਆਂ ਧੀਆਂ' ਵੀ ਸਰਕਾਰੀ ਵਿਕਾਸ ਯੋਜਨਾਵਾਂ ਦੀ ਪ੍ਰਸ਼ੰਸਾ ਵਿਚ ਲਿਖਿਆ ਗਿਆ, ਪਰ ਨਾਟਕ ਦਾ ਸਰੂਪ ਅਤੇ ਸੰਗੀਤਕ ਵੰਨਗੀ ਦੀ ਸੰਭਾਵਨਾ ਵੇਖ ਕੇ ਨਾਟਕਕਾਰ ਦੀ ਪ੍ਰਤਿਭਾ ਦਾ ਇਕ ਹੋਰ ਪਹਿਲੂ ਉਜਾਗਰ ਹੁੰਦਾ ਹੈ। ਦਸਾਂ ਪੰਨਿਆਂ ਦੇ ਇਸ ਨਾਟਕ ਵਿਚ ਬਹੁਤੇ ਪਾਤਰ ਚਿੰਨ੍ਹਾਤਮਿਕ ਹਨ । ਸ਼ੈਲੀਬੱਧ ਅਭਿਨੈ ਅਤੇ ਗਾਇਕ ਪਾਤਰਾਂ ਤੋਂ ਬਿਨਾਂ ਇਸ ਸੰਗੀਤ-ਨਾਟ ਦਾ ਪੂਰਾ ਸੁਹੱਪਣ ਸਟੇਜ 'ਤੇ ਨਹੀਂ ਨਿੱਖਰ ਸਕਦਾ । ਸਾਰੇ ਕਾਵਿਕ ਸੰਵਾਦ ਵੱਖ-ਵੱਖ ਮੀਟਰਾਂ ਵਿਚ ਲਿਖੇ ਗਏ ਹਨ ਅਤੇ ਸਾਰੇ ਹੀ ਲੋਕ ਧੁਨਾਂ ਦੀ ਬਹਿਰ ਵਿਚ ਹਨ । ਮੁੱਖ ਤੌਰ 'ਤੇ ਕਹਾਣੀ ਬੁੱਢੇ ਦਰਿਆ ਸਤਲੁਜ ਨੂੰ ਬੰਨ੍ਹ ਮਾਰ ਕੇ ਭਾਖੜਾ ਡੈਮ ਵਿਚ ਰੋਕਣ ਦੀ ਹੈ ਤਾਂ ਜੋ ਤਬਾਹੀ ਰੋਕ ਕੇ ਨਹਿਰਾਂ ਦਾ ਪਾਣੀ ਕਿਸਾਨਾਂ ਦੀ ਵਰਤੋਂ ਵਿਚ ਲਿਆਂਦਾ ਜਾਵੇ । ਇਹ ਨਹਿਰਾਂ ਸਤਲੁਜ ਦੀਆਂ ਧੀਆਂ ਹਨ ।

ਭਾਗ ਸਿੰਘ ਦੇ ਨਾਟਕ ਪੜ੍ਹ ਕੇ ਇਸ ਗੱਲ ਦਾ ਯਕੀਨ ਹੋ ਜਾਂਦਾ ਹੈ ਕਿ ਸਰਕਾਰ ਵਲੋਂ ਨਾਟਕ ਨੂੰ ਬਤੌਰ ਜਨਤਕ ਮਾਧਿਅਮ ਵਰਤਣ ਦੀ ਇਕ ਬਰਕਤ ਭਾਗ ਸਿੰਘ ਨਾਟਕਕਾਰ ਦਾ ਪੈਦਾ ਹੋਣਾ ਹੈ । ਨਵੀਂ ਨਾਟਕ ਲਹਿਰ ਜਾਂ ਹੋਰ ਅਜਿਹੇ ਸਰਕਾਰੀ ਯੋਗਦਾਨ ਸਾਨੂੰ ਕੋਈ ਨਾਟਕਕਾਰ ਨਹੀਂ ਦੇ ਸਕਦੇ । ਭਾਗ ਸਿੰਘ ਦੁਆਰਾ ਰਚਿਆ ਨਾਟ-ਸਾਹਿਤ ਨਾਟਕ ਅਤੇ ਸਰਕਾਰ ਦੇ ਸੰਬੰਧਾਂ ਦੇ ਸੁਨਹਿਰੀ ਯੁਗ ਤੱਕ ਅੱਪੜਨ ਲਈ ਪੁਲ ਦਾ ਕੰਮ ਕਰਦਾ ਰਹੇਗਾ ।

o







## ਕਿਰਪਾ ਸਾਗਰ ਦੀ ਵਿਚਾਰਧਾਰਕ ਪ੍ਰਤਿਬੱਧਤਾ : ਸੀਮਾਂ ਤੇ ਸੰਭਾਵਨਾਵਾਂ—II

ਸਵਿੰਦਰਜੀਤ ਸਾਗਰ (ਡਾ.)

(ਲੜੀ ਜੋੜਨ ਲਈ ਵੇਖੋ ਅੰਕ ਨੰਬਰ 7, 8, 9, 11, 13, ਅਤੇ 14)

**ਡੀਡੋ ਜਮਵਾਲ** ਨਾਟਕ (1934) ਦਾ ਵਿਚਾਰਧਾਰਕ ਪਿਛੋਕੜ ਨੌਜਵਾਨ ਭਾਰਤ ਸਭਾ ਦੇ ਰੂਪ ਵਿਚ ਖਾੜਕੂ ਰਾਜਨੀਤੀ ਤੇ ਭਗਤ ਸਿੰਘ ਦੀ ਸ਼ਹਾਦਤ (1931) ਤੋਂ ਪ੍ਰਭਾਵਿਤ ਨਜ਼ਰ ਆਉਂਦਾ ਹੈ । ਸਾਰੇ ਭਾਰਤ ਵਿਚ ਇਹ ਖਾੜਕੂ ਲਹਿਰ 1934 ਤਕ ਚਲਦੀ ਰਹੀ ਸੀ । ਨਾਟਕ ਵਿਚ ਖਾੜਕੂ ਰਾਜਨੀਤੀ ਦੀ ਪ੍ਰਸੰਸਾ ਦਾ ਸੁਰ ਸਪਸ਼ਟ ਹੈ। ਸਤਰੂ ਮੀਏਂ ਨੂੰ ਮਾਰਨ ਲਈ ਪ੍ਰੇਰਿਆ ਜਾਂਦਾ ਹੈ ।[1] ਦੇਸ਼ ਨੂੰ ਗੁਲਾਮ ਕਰਨ ਵਾਲੇ ਗੱਦਾਰ ਨੂੰ ਮਾਰਨਾ ਜ਼ਰੂਰੀ ਹੈ । ਉਸਦਾ ਇਲਾਜ 'ਪਾਕ ਤੇ ਲਹੂ ਨਾਲ ਭਰੇ ਫੋੜੇ' ਵਾਲਾ ਹੋਣਾ ਚਾਹੀਦਾ ਹੈ ।[2] **ਡੀਡੋ ਜਮਵਾਲ** ਵਿਚ ਖਾੜਕੂ ਰਾਜਨੀਤੀ ਬਦਲੇ ਦੇ ਰੂਪ ਵਿਚ ਵੀ ਹੈ । ਸਤਰੂ ਨੂੰ ਗੁਲਾਬ ਸਿੰਘ ਵੱਲੋਂ ਮਾਰੇ ਜਾਣ ਦੀ ਖਬਰ ਸੁਣ ਕੇ ਡੀਡੋ ਕਹਿੰਦਾ ਹੈ, "ਮੋਏ ਤੇ ਜੀਉ ਨਹੀਂ ਸਕਦੇ । ਪਰ ਉਹਨਾਂ ਦੀ ਮੌਤ ਦਾ ਬਦਲਾ ਤੇ ਲੈ ਸਕਦੇ ਆਂ ।"[3] ਪਰ ਨੌਜਵਾਨ ਭਾਰਤ ਸਭਾ ਦੇ ਪ੍ਰਭਾਵ ਹੇਠ ਪੰਜਾਬ ਦੀ ਖਾੜਕੂ ਰਾਜਨੀਤੀ ਜ਼ਰਾ ਵੱਖਰੀ ਸੀ । ਇਥੇ ਵਿਅਕਤੀਗਤ ਤਸ਼ੱਦਦ ਦੀ ਥਾਵੇਂ ਲੋਕਾਂ ਨੂੰ ਖਾੜਕੂ ਲੀਹਾਂ ਉਤੇ ਲਾਮਬੰਦ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ । **ਡੀਡੋ ਜਮਵਾਲ** ਨਾਟਕ ਵਿਚ ਵੀ ਇਸਦੇ ਪ੍ਰਭਾਵ ਸਪਸ਼ਟ ਹਨ । ਪੰਜਵੇਂ ਅੰਗ ਦੇ ਪਹਿਲੇ ਰੂਪ ਵਿਚ ਨੇਨੂੰ ਤਰਖਾਣ, ਘੰਮਾ ਮਾਛੀ, ਰਾਮੂੰ ਚਮਿਆਰ ਤੇ ਸਰਬਨ ਜੁਲਾਹੇ ਦਾ ਉਲੇਖ ਹੁੰਦਾ ਹੈ । ਡੇਂਜੂ ਕਹਿੰਦਾ ਹੈ ਕਿ "ਹਾਕਮ ਉਹੋ ਬਨ ਸਕਦਾ ਏ ਜੇਹੜਾ ਬੜਾ ਤਗੜਾ ਹੋਵੇ[4]।" ਡੀਡੋ ਦੇ ਸਾਥੀ ਪਿੰਡਾਂ ਦੇ ਲੋਕਾਂ ਤੋਂ ਰਸਦ ਪਾਣੀ ਲੈਣ ਤੋਂ ਇਲਾਵਾ ਨਵੇਂ ਬੰਦਿਆਂ ਨੂੰ ਵੀ ਨਾਲ ਲੋਂਦੇ ਹਨ ।[5] ਨਾਟਕ ਦੇ ਅੰਗ ਦੂਜੇ, ਰੂਪ ਸਤਵੇਂ ਵਿਚ ਡੀਡੋ ਵੱਲੋਂ ਬੋਲਿਆ ਗੀਤ ਖਾੜਕੂ ਰਾਜਨੀਤੀ ਦੇ ਸਪਸ਼ਟ ਸੰਕੇਤ ਰਖਦਾ ਹੈ । ਇਸ ਵਿਚ 'ਵਤਨ ਦਿਆਂ ਸਰਫ਼ਰੋਸ਼ਾਂ ਨੂੰ' ਢਿੰਡੋਰਾ ਦਿੱਤਾ ਗਿਆ ਹੈ । ਇਸ ਵਿਚ ਕਿਹਾ ਗਿਆ ਹੈ ਕਿ ਜੇ ਮੁਥਾਜੀ ਤੋਂ ਸਵਰਗ ਪ੍ਰਾਪਤ ਹੁੰਦਾ ਹੈ ਤਾਂ ਉਸ ਦੀ ਲੋੜ ਨਹੀਂ । ਸੁਤੰਤਰਤਾ ਲਈ ਦੋਜ਼ਖ ਵੀ 'ਬਾਗੇ ਅਰਮ' ਹੈ ।[6] ਕਿਰਪਾ ਸਾਗਰ

ਕੀਤੇ ਜਾ ਰਹੇ ਸੁਧਾਰਾਂ ਦਾ ਵਿਰੋਧ ਕਰਦਾ ਹੈ ਕਿਉਂਕਿ ਇਹ ਸਾਮਰਾਜੀ ਪਕੜ ਨੂੰ ਹੋਰ ਮਜ਼ਬੂਤ ਕਰਨ ਦਾ ਢੰਗ ਹੈ। ਨਾਟਕ ਦੇ ਅੰਤ ਵਿਚ ਮਾਲੀ ਦਾ ਮੁੰਡਾ ਕਹਿੰਦਾ ਹੈ, "ਇਸ ਨਿੱਕੇ ਜਿਹੇ ਬਾਗ ਵਿਚ ਅਡੰਬਰ ਖਲਾਰਨ ਦੀ ਕੀਹ ਲੋੜ ਏ? ਏਥੇ ਆਹ ਕਰੋ। ਆਹ ਕਿਆਰੀ ਲਾਓ। ਏਥੋਂ ਵੇਲ ਚੜਾਓ। ਇਹ ਲਗਰਾਂ ਛਾਂਗੋ, ਜਿਵੇਂ ਰਾਜ ਇਕ ਛੋਟਾ ਜਿਹਾ ਨਮੂਨਾ ਬਨਾਨਾ ਹੁੰਦਾ ਏ। ਵੇਖਦੇ ਨਹੀਂ ਸਾਡਾ ਡੂਗਰ ਦਾ ਰਾਜ ਤੇ ਇਸ ਵੇਲੇ ਬਰੂਟੀਆਂ ਤੇ ਦਭ ਨਾਲ ਭਰਿਆ ਹੋਇਆ ਏ। ਸੋਹਣੇ ਤੇ ਸੋਹਣੇ ਫੁੱਲ ਜੁਆਂਹ ਤੇ ਲੂਧਰੇ ਦੇ ਦਬੇਲ ਹੋਏ ਹੋਏ ਨੇ।"[7]

ਕਿਰਪਾ ਸਾਗਰ ਨੇ ਆਪਣੇ ਨਾਟਕ ਵਿਚ ਕਲਪਲੋਕ (Utopia) ਵੀ ਸਿਰਜਨ ਦਾ ਜਤਨ ਕੀਤਾ ਹੈ। ਡੀਡੋ ਦੇ ਸਾਥੀ ਨੇਨੂੰ ਤਰਖਾਣ ਤੇ ਡੇਂਜੂ ਆਪਸ ਵਿਚ ਗੱਲਾਂ ਕਰਦੇ ਹਨ। ਡੇਂਜੂ ਕਹਿੰਦਾ ਹੈ ਕਿ "ਡੀਡੋ ਰਾਜ ਨੂੰ ਮੁੜਕੇ ਉਸਾਰਨਾ ਚਾਹਦਾ ਈ। ਤੇਰੇ ਜਿਹਾਂ ਕਾਰੀਗਰਾਂ ਦੀ ਓਹਨੂੰ ਲੋੜ ਹੈ।[8]" ਉਹ ਫੇਰ ਕਹਿੰਦਾ ਹੈ, "ਜਦ ਡੀਡੋ ਦਾ ਰਾਜ ਆਇਆ ਬੜਾ ਸੌਖ ਹੋ ਜਾਏਗਾ। ਨਾ ਚੱਟੀਆਂ ਭਰਨੀਆਂ ਪੈਣਗੀਆਂ ਨਾ ਮਾਮਲਾ ਦੇਣਾ ਪਏਗਾ। ਵਗਾਰ ਬੰਦ ਹੋ ਜਾਏਗੀ, ਦੁੱਧ ਤੇ ਘਿਓ ਤੇ ਕਣਕ ਦਾ ਰੁਲ ਪੈ ਜਾਏਗਾ।"[9] ਖਾੜਕੂ ਲਹਿਰ ਵਿਚ ਕਲਪਲੋਕ ਸਿਰਜਣ ਦੀ ਪਰੰਪਰਾ ਸੀ, ਜਿਵੇਂ ਲਾਲਾ ਰਾਮ ਸ਼ਰਨ ਦਾਸ ਦਾ ਕਾਵਿ-ਸੰਗ੍ਰਹਿ **ਡਰੀਮਲੈਂਡ** ਜਿਸ ਦੀ ਭੂਮਿਕਾ ਭਗਤ ਸਿੰਘ ਨੇ ਲਿਖੀ ਸੀ। ਇਸ ਕਲਪਲੋਕ ਦੀ ਕਲਪਨਾ ਦੇ ਆਧਾਰ ਵਿਚ 1930 ਤੋਂ 34 ਤਕ ਦੀ ਵਿਸ਼ਵ ਵਿਆਪੀ ਆਰਥਿਕ ਮੰਦਹਾਲੀ (Depression) ਨੂੰ ਵੀ ਵੇਖਿਆ ਜਾ ਸਕਦਾ ਹੈ। ਕਿਰਪਾ ਸਾਗਰ 1931 ਵਿਚ ਖਾੜਕੂ ਰਾਜਨੀਤਕ ਚੇਤਨਾ ਦੇ ਉਭਾਰ ਤੋਂ ਆਸ਼ਾਵਾਨ ਹੈ। **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ) ਦੀ ਦੂਜੀ ਛਾਪ (1931) ਦੀ ਭੂਮਿਕਾ ਵਿਚ ਉਲੇਖ ਮਿਲਦਾ ਹੈ: "My real object is also being achieved steadily though slowly as the nation is awakening to its sense of duty towards its own history[10]। ਪਰ 1934 ਵਿਚ ਪ੍ਰਕਾਸ਼ਿਤ **ਡੀਡੋ ਜਮਵਾਲ** ਨਾਟਕ ਵਿਚ ਨਿਰਾਸ਼ਾ ਦੀ ਸੁਰ ਵੀ ਵੇਖੀ ਜਾ ਸਕਦੀ ਹੈ। ਡੀਡੋ ਦੇ ਸ਼ਬਦਾਂ ਵਿਚ "ਭੁੱਖਾਂ ਵੀ ਝੱਲੀਆਂ, ਤ੍ਰੇਹਾਂ ਵੀ ਸਹੀਆਂ, ਸ਼ੇਰਾਂ ਬਘਿਆੜਾਂ ਵਾਂਗ ਖੱਡਾਂ ਵਿਚ ਹੱਡ ਵੀ ਘਸੱਡੇ, ਪਰ ਡੁੱਗਰ ਦੀ ਗੁਲਾਮੀ ਦੇ ਸੰਗਲ ਅਜੇ ਤਕ ਨਾ ਟੁਟੇ।"[11] ਇਸ ਨਿਰਾਸ਼ਤਾ ਦੀ ਸੁਰ ਵਿਚੋਂ ਅਧਿਆਤਮਕਤਾ ਦੀ ਸੁਰ ਉਭਰਦੀ ਜਾਪਦੀ ਹੈ। ਇਸੇ ਵਾਰਤਾਲਾਪ ਵਿਚ ਅਗਾਂਹ ਕਿਹਾ ਗਿਆ ਹੈ, "ਸੱਚ ਹੈ ਆਤਮਕ ਉਚਿਆਨ ਆਪਣੇ ਮੁਲ ਨਾਲ ਈ ਮਿਲਦੀ ਏ। ਖੱਡ ਦੀ ਨਿਵਾਨ ਵਿਚ ਡਿੱਗ ਕੇ ਪ੍ਰਾਣ ਦੇਣਾ ਔਖਾ ਨਹੀਂ, ਟੀਸੀ ਦੀ ਉਚਿਆਨ ਚੜ੍ਹ ਕੇ ਮਹਾਨਤਾ ਲਭਨਾ ਸੌਖਾ ਨਹੀਂ। ਉਦਮ ਕੀਤਿਆਂ ਪਰਮਾਤਮਾ ਦੇਂਦਾ ਏ।"[12] ਇਸ ਤੋਂ ਅੱਗੇ ਗੀਤਾ ਦੀ ਉਹ ਉਕਤੀ ਦਿਤੀ ਹੋਈ ਹੈ ਕਿ ਮਨੁੱਖ ਨੂੰ ਕਰਮ ਕਰਨਾ ਚਾਹੀਦਾ ਹੈ, ਫਲ ਦੀ ਇਛਾ ਨਹੀਂ।



ਸਾਰੀ ਚਰਚਾ ਨੂੰ ਸਮੇਟਣ ਤੋਂ ਪਹਿਲਾਂ ਇਸ ਸਮੱਸਿਆ ਬਾਰੇ ਵਿਚਾਰ ਕਰਨਾ ਜ਼ਰੂਰੀ ਹੈ ਕਿ ਨਾਟਕਕਾਰ ਨੇ ਇਤਿਹਾਸਕ ਵਿਸ਼ੇ ਨੂੰ ਕਿਉਂ ਚੁਣਿਆ ਅਤੇ ਇਸ ਨੂੰ ਪ੍ਰਗਟਾਉਣ ਲਈ ਕਾਵਿਮਈ ਸ਼ੈਲੀ ਦੀ ਵਰਤੋਂ ਕਿਉਂ ਕੀਤੀ? ਕਿਰਪਾ ਸਾਗਰ ਸਰਕਾਰੀ ਨੌਕਰ ਸੀ, ਪਰ ਉਸ ਦੀ ਹਮਦਰਦੀ ਖਾੜਕੂ ਕੌਮੀ ਰਾਜਨੀਤੀ ਨਾਲ ਸੀ। ਇਹ ਦੋਵੇਂ ਗੱਲਾਂ ਨਾਲ ਨਾਲ ਨਿਭਾਣੀਆਂ ਮੁਸ਼ਕਲ ਸਨ, ਖਾਸ ਤੌਰ ਉਪਰ ਜਦੋਂ ਸਰਕਾਰੀ ਤਸ਼ੱਦਦ ਜ਼ੋਰਾਂ ਉਤੇ ਹੋਵੇ। ਇਸ ਦਾ ਪਤਾ ਨਾਟਕ ਵਿਚੋਂ ਵੀ ਮਿਲ ਜਾਂਦਾ ਹੈ। ਸਰਕਾਰ ਨੇ ਸਰਕਾਰ ਵਿਰੋਧੀ ਸਾਹਿਤ ਨੂੰ ਰੋਕਣ ਲਈ 1908 ਵਿਚ Newspapers Incitement to Offence Act ਪਾਸ ਕੀਤਾ ਸੀ। ਇਸ ਅਨੁਸਾਰ ਮੈਜਿਸਟਰੇਟਾਂ ਨੂੰ ਉਹਨਾਂ ਪਰੈਸਾਂ ਨੂੰ ਜ਼ਬਤ ਕਰਨ ਦੇ ਅਧਿਕਾਰ ਦਿਤੇ ਸਨ ਜਿਹੜੀਆਂ ਅੱਤਵਾਦੀ ਸਾਹਿਤ ਨੂੰ ਪ੍ਰਕਾਸ਼ਿਤ ਕਰਦੇ ਸਨ। "ਇਹ ਜ਼ਬਤੀ ਕੁਹਾੜਾ ਏਨੀ ਤੇਜ਼ੀ ਨਾਲ ਚਲਿਆ ਕਿ 1910–14 ਈ: ਦੇ ਵਿਚਕਾਰ ਅੰਗਰੇਜ਼ ਸਰਕਾਰ ਨੇ 50 ਰਚਨਾਵਾਂ ਅੰਗਰੇਜ਼ੀ ਤੇ 272 ਸੁਦੇਸ਼ੀ ਭਾਸ਼ਾਵਾਂ ਦੀਆਂ ਜ਼ਬਤ ਕੀਤੀਆਂ।"[13] ਇਸੇ ਲਈ ਕਿਰਪਾ ਸਾਗਰ ਨੇ ਆਪਣੇ ਖਾੜਕੂ ਵਿਚਾਰਾਂ ਦੇ ਇਜ਼ਹਾਰ ਲਈ ਇਤਿਹਾਸ ਦਾ ਮਾਧਿਅਮ ਅਪਨਾਇਆ। ਇਸ ਨੂੰ ਵਧੇਰੇ ਓਹਲਾ ਦੇਣ ਲਈ ਜਿਥੇ ਮਹਾਰਾਜਾ ਰਣਜੀਤ ਸਿੰਘ ਨੂੰ ਕੌਮੀ ਮਹਾਰਾਜ ਦੇ ਰੂਪ ਵਿਚ ਚਿਤਰਿਆ ਉਥੇ ਬਰਤਾਨਵੀ ਸਾਮਰਾਜ ਦੇ ਚਿੰਨ੍ਹ ਰੂਪ ਵਿਚ ਬਦਲ ਦਿੱਤਾ ਜਿਸ ਦੇ ਖਿਲਾਫ਼ ਸੰਘਰਸ਼ ਦਾ ਪ੍ਰਤੀਕ ਡੀਡੋ ਸੀ। **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ) ਦੀ ਦੂਜੀ ਛਾਪ ਦੀ ਭੂਮਿਕਾ ਵਿਚ ਨਾਟਕਕਾਰ ਨੇ ਨਾਟਕ ਲਿਖਣ ਤੋਂ ਪਹਿਲਾਂ ਦੀ ਚਿੰਤਾ ਵੱਲ ਸੰਕੇਤ ਕੀਤਾ ਹੈ ਜੋ ਬਾਅਦ ਵਿਚ ਦੂਰ ਹੋ ਗਈ ਜਦੋਂ ਨਾਟਕ ਨੂੰ ਭਰਵਾਂ ਹੁੰਗਾਰਾ ਮਿਲਿਆ।[14] ਕਿਰਪਾ ਸਾਗਰ ਸਿਆਣਾ ਕਲਾਕਾਰ ਸੀ। ਉਸ ਨੇ ਰਚਨਾਕਾਰ ਬਾਰੇ ਲਿਖਿਆ ਹੈ, "ਕਰਤਾ ਬੜਾ ਵਿਦਵਾਨ, ਸੁਚੱਜਾ, ਸੁਭਾਵਾਂ ਦਾ ਪਾਰਖੂ, ਇਤਿਹਾਸਕ ਪੁਣ-ਛਾਣ ਵਿਚ ਚਾਤਰ ਤੇ ਰਾਜਸੀ ਤੇ ਭਾਈਚਾਰਕ ਗੁੰਝਲਾਂ ਨੂੰ ਸਮਝਣ ਵਾਲਾ ਹੋਣਾ ਚਾਹੀਏ।"[15] ਨਾਟਕ ਦੇ ਦੂਜੇ ਭਾਗ ਵਿਚ ਕਿਉਂਕਿ ਆਪਣੇ ਖਾੜਕੂ ਵਿਚਾਰਾਂ ਨੂੰ ਪੇਸ਼ ਕਰਨਾ ਸੀ ਇਸ ਲਈ ਵਧੇਰੇ ਇਹਤਿਆਤ ਵਰਤਦਿਆਂ ਉਸ ਨੇ ਕਾਵਿਮਈ ਸ਼ੈਲੀ ਦੀ ਵਰਤੋਂ ਕੀਤੀ ਹੈ। ਦੂਜੇ ਭਾਗ ਦੇ 'ਪੈਂਤੜੇ' ਵਿਚ ਇਹ ਉਲੇਖ ਕੀਤਾ ਗਿਆ ਹੈ ਕਿ ਵਿਚਾਰ ਕਾਫ਼ੀ ਗਹਿਰੇ ਨੇ। ਸੂਤਰਧਾਰ ਕਹਿੰਦਾ ਹੈ, 'ਦੇਵੀਓ ਆਪਦੇ ਕਟਾਖ਼ਸ਼ ਭਰੇ ਵਚਨਾਂ ਵਿਚ ਡੂੰਘੇ ਵਿਚਾਰ ਐਡੇ ਅਥਾਹ ਨੇ ਕਿ ਹਮਾਤੜਾਂ ਥੋੜੇ ਪਾਣੀ ਦਿਆਂ ਤਾਰੂਆਂ ਲਈ ਉਕਾ ਅਪਹੁੰਚ ਤੇ ਅਸਗਾਹ ਨੇ।" ਭਾਵੇਂ ਨਾਟਕਕਾਰ ਦੇ ਆਪਣੇ ਵਿਚਾਰ **ਡੀਡੋ ਜਮਵਾਲ** ਵਿਚ ਹਨ ਪਰ ਇਸ ਵਿਚ ਪੈਂਤੜਾ ਨਹੀਂ ਹੈ। ਦੂਜੇ ਵਿਚ ਪੈਂਤੜਾ ਹੈ। ਇਥੇ ਪੈਂਤੜੇ ਵਿਚ ਬਹੁਤੇ ਵਿਚਾਰ ਕਾਵਿਮਈ ਢੰਗ ਨਾਲ ਦਿੱਤੇ ਹੋਏ ਹਨ। ਕਿਰਪਾ ਸਾਗਰ ਦੀ ਤਿੱਖੀ ਸੂਝ ਦਾ ਪਤਾ ਇਸ ਗੱਲ ਤੋਂ ਵੀ ਹੁੰਦਾ ਹੈ ਕਿ ਉਸ ਨੂੰ ਇਸ ਗੱਲ ਦਾ ਪਤਾ ਹੈ ਕਿ ਸਰਕਾਰ ਵੀ ਤਸ਼ੱਦਦ

ਲੁਕਵੇਂ ਰੂਪ ਵਿਚ ਕਰਨਾ ਚਾਹੁੰਦੀ ਹੈ। ਗੁਲਾਬ ਸਿੰਘ ਸਤਰੂ ਨੂੰ ਮ ਰਦਾ ਹੈ ਤੇ ਮਹਾਰਾਜਾ ਇਸ ਦਾ ਉਲੇਖ ਕਰਦਾ ਹੈ ਤਾਂ ਮਹਾਰਾਜਾ ਕਹਿੰਦਾ ਹੈ "ਫੇਰ ਐਡਾ ਸ਼ੋਰ ਪੁਆ ਕੇ ਤੈਨੂੰ ਕੀ ਲੱਭਾ ?"[17] ਕਾਵਿਮਈ ਸ਼ੈਲੀ ਵਿਚ ਵਿਚਾਰਾਂ ਨੂੰ ਪ੍ਰਗਟਾਉਣ ਲਈ ਪ੍ਰਕਿਰਤੀ ਦਾ ਸਹਾਰਾ ਲਿਆ ਗਿਆ ਹੈ। ਖਾੜਕੂ ਰਾਜਨੀਤਿਕ ਸਾਹਿਤ ਦੀ ਇਹ ਵਿਸ਼ੇਸ਼ਤਾ ਹੈ ਕਿ ਇਸ ਵਿਚ ਪ੍ਰਕਿਰਤੀ ਸੁਤੰਤਰਤਾ ਦੇ ਸੰਘਰਸ਼ ਵਿਚ ਸਰਗਰਮ ਭਾਈਵਾਲ ਹੈ।[18] ਇਸੇ ਦੇ ਨਤੀਜੇ ਵਜੋਂ ਉਸ ਦੇ ਨਾਟਕਾਂ ਦੇ ਵਿਚ ਉਸ ਦੇ ਖਾੜਕੂ ਵਿਚਾਰਾਂ ਦਾ ਪਤਾ ਨਹੀਂ ਲਗ ਸਕਿਆ। **ਮਹਾਰਾਜਾ ਰਣਜੀਤ ਸਿੰਘ** ਨਾਟਕ ਨੂੰ ਸਰਕਾਰ ਨੇ 500 ਰੁਪੈ ਦਾ ਇਨਾਮ ਦਿੱਤਾ। ਇਸੇ ਤਰ੍ਹਾਂ ਲਕਸ਼ਮੀ ਦੇਵੀ ਕਾਵਿ ਨੂੰ ਵੀ ਸਰਕਾਰ ਨੇ 500 ਰੁਪੈ ਦਾ ਇਨਾਮ ਦਿੱਤਾ ਸੀ। ਇਸ ਨੂੰ ਪ੍ਰਕਾਸ਼ਿਤ ਕਰਨ ਲਈ ਸਿੱਖ ਐਜੂਕੇਸ਼ਨ ਕਮੇਟੀ ਨੇ ਸਹਾਇਤਾ ਦਿੱਤੀ ਸੀ ਤੇ ਇਸ ਨੂੰ ਪੰਜਾਬ ਯੂਨੀਵਰਸਿਟੀ ਨੇ ਆਪਣੀ ਪੜ੍ਹਾਈ ਦਿਆਂ ਕੋਰਸਾਂ ਵਿਚ ਲਾਇਆ ਸੀ।[19]

ਇਸ ਤਰ੍ਹਾਂ ਕਿਰਪਾ ਸਾਗਰ ਦੇ ਨਾਟਕ 1920 ਤੋਂ 1934 ਤਕ ਦੀ ਕੌਮੀ ਰਾਜਨੀਤਕ ਸਥਿਤੀ ਵਿਚ ਖਾੜਕੂ ਰਾਜਨੀਤੀ ਦੇ ਵਿਚਾਰਾਂ ਦੇ ਪ੍ਰਭਾਵ ਅਧੀਨ ਲਿਖੇ ਗਏ ਹਨ। ਇਨ੍ਹਾਂ ਦੇ ਦੁਆਰਾ ਨਾਟਕਕਾਰ ਖਾੜਕੂ ਰਾਜਨੀਤੀ ਦਾ ਪੱਖ ਪੂਰਦਾ ਕੌਮੀ ਸੰਘਰਸ਼ ਲਈ ਪ੍ਰੇਰਦਾ ਹੈ। ਖਾੜਕੂ ਰਾਜਨੀਤੀ ਵਿਚ ਵਿਚਾਰਧਾਰਾ ਦੀ ਥਾਂ ਉਤੇ ਅਮਲ ਨੂੰ ਵਧੇਰੇ ਬਲ ਦਿੱਤਾ ਜਾਂਦਾ ਹੈ ਅਤੇ ਇਸ ਵਿਚ ਤਰਕਸ਼ੀਲਤਾ ਦੀ ਥਾਂ ਉਤੇ ਭਾਵੁਕਤਾ ਦਾ ਜ਼ਿਆਦਾ ਦਖਲ ਹੈ। ਕਿਰਪਾ ਸਾਗਰ ਦੀ ਅਮਲੀ ਰੂਪ ਵਿਚ ਗੈਰ-ਸਰਗਰਮੀ ਅਤੇ ਵਿਚਾਰਾਂ ਨੂੰ ਪ੍ਰਗਟਾਉਣ ਲਈ ਇਤਿਹਾਸ, ਸਾਹਿਤਕ ਜੁਗਤਾਂ ਅਤੇ ਕਾਵਿਮਈ ਸ਼ੈਲੀ ਦੀ ਵਰਤੋਂ ਨਾਟਕਾਂ ਦੀ ਸੰਰਚਨਾ ਤੇ ਉਹਨਾਂ ਦੇ ਰੰਗਮੰਚੀ ਸੰਭਾਵਨਾਵਾਂ ਉਤੇ ਵੀ ਅਸਰ-ਅੰਦਾਜ਼ ਹੁੰਦੀ ਹੈ। ਇਸ ਤਰ੍ਹਾਂ ਉਹ ਸੈਕੂਲਰ ਖਾੜਕੂ ਵਿਚਾਰਧਾਰਾ ਲੈ ਕੇ ਨਾਟਕ ਦੇ ਖੇਤਰ ਵਿਚ ਪ੍ਰਵੇਸ਼ ਕਰਦਾ ਹੈ।

## II

ਕਿਰਪਾ ਸਾਗਰ ਨੇ ਆਪਣੇ ਵਿਚਾਰਾਂ ਨੂੰ ਪ੍ਰਗਟਾਉਣ ਲਈ ਨਾਟਕ ਨੂੰ ਮਾਧਿਅਮ ਬਣਾਇਆ। ਉਹ ਇਸ ਗੱਲ ਲਈ ਸੁਚੇਤ ਹੈ ਕਿ "ਭਾਈਚਾਰਕ ਤੇ ਜਾਤੀ ਲੋੜਾਂ ਕਾਵਯ ਤੇ ਨਾਟਕ ਰਚਨਾ ਦੀਆਂ ਮੁੱਢ ਤੋਂ ਪ੍ਰੇਰਕ ਰਹੀਆਂ ਨੇ ਤੇ ਵੇਲੇ ਵੇਲੇ ਸਿਰ ਰਚਨਾ ਦਿਆਂ ਨੇਮਾਂ ਵਿਚ ਹੇਰ ਫੇਰ ਕਰਦੀਆਂ ਰਹਿੰਦੀਆਂ "[20] ਕਿਰਪਾ ਸਾਗਰ ਦੇ ਨਾਟਕਾਂ ਦੀ ਸੰਰਚਨਾ ਉਨ੍ਹਾਂ ਦੇ ਵਿਚਾਰਾਂ ਦੇ ਪਰਿਪੇਖ ਵਿਚ ਵੇਖੀ ਜਾ ਸਕਦੀ ਹੈ। ਮਹਾਰਾਜਾ ਰਣਜੀਤ ਸਿੰਘ ਨਾਟਕ ਦਾ ਪਹਿਲਾ ਭਾਗ 1923 ਵਿਚ ਲਿਖਿਆ ਗਿਆ। ਉਸ ਵੇਲੇ ਨਾਟਕਕਾਰ ਦਾ ਮੁਖ ਮੰਤਵ ਆਪਣੇ ਗੌਰਵਮਈ ਵਿਰਸੇ ਤੋਂ ਅਵੇਸਲੇ ਨੌਜਵਾਨਾਂ ਨੂੰ ਸੁਚੇਤ ਕਰਨਾ ਸੀ। ਦੂਜੇ ਪਾਸੇ ਨੌਜਵਾਨ ਪੀੜ੍ਹੀ ਨੂੰ ਪ੍ਰਚਲਿਤ ਨਾਟ ਕੰਪਨੀਆਂ ਦੇ ਘਟੀਆ ਨਾਟਕਾਂ ਤੋਂ ਬਚਾਉਣਾ ਸੀ। ਨਾਟਕ ਦੇ ਪੈਂਤੜੇ ਵਿਚ ਨਟਨੀ ਕਹਿੰਦੀ ਹੈ, "ਅਗੋਂ ਨਾਟਕਾਂ ਵਾਲਿਆਂ ਉਰਦੂ ਸੁੜਦੂ ਵਿਚ ਵਯਭਿਚਾਰ ਦੀਆਂ ਅਟਕਲ ਪਚੂ ਮਨ ਘਾੜਤ ਕਹਾਣੀਆਂ ਬਣਾ ਕੇ ਲੋਕਾਂ ਦਾ ਮਜ਼ਾਜ ਪੱਟ ਸੁੱਟਿਆ ਏ ਤੇ ਪੰਜਾਬੀ ਵਿਚਾਰੀ ਨੂੰ ਨਿਗੱਲੀ ਕਹਿ ਕੇ ਛੱਟ ਸੁੱਟਿਆ ਏ।"[21] ਕਿਰਪਾ ਸਾਗਰ ਮਹਾਰਾਜਾ ਦੇ ਇਤਿਹਾਸਿਕ ਚਰਿਤਰ ਨੂੰ ਵਿਰਾਸਿਤ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਸ ਲਈ ਦੋ ਗੱਲਾਂ ਦੀ ਵਧੇਰੇ ਲੋੜ ਸੀ। ਮਹਾਰਾਜਾ ਨੂੰ ਹਰਮਨ ਪਿਆਰੇ ਪਾਤਰ ਦੇ ਰੂਪ ਵਿਚ ਪੇਸ਼ ਕੀਤਾ ਜਾਵੇ। ਇਸ ਲਈ ਕਈ ਅਣਇਤਿਹਾਸਕ ਜੁਗਤਾਂ ਦੀ ਵਰਤੋਂ ਮਿਲਦੀ ਹੈ। ਨਾਟਕ ਦੇ ਪਹਿਲੇ ਅੰਗ ਦਾ ਪਹਿਲਾ ਰੂਪ ਰਣਜੀਤ ਸਿੰਘ ਨੂੰ ਉਭਾਰਨ ਦੀ ਲੋੜ ਲਈ ਆਧਾਰ ਸਿਰਜਦਾ ਹੈ। ਇਸੇ ਲੋੜ ਨੂੰ ਦੂਜੇ, ਸਤਵੇਂ ਤੇ ਅਠਵੇਂ ਰੂਪ ਵਿਚ ਵਖੋ ਵਖਰੇ ਢੰਗ ਨਾਲ ਉਸਾਰਿਆ ਗਿਆ ਹੈ। ਦੂਜੇ ਅੰਗ ਦੇ ਦੂਜੇ ਰੂਪ ਵਿਚ ਮਹਾਰਾਜਾ ਵੱਲੋਂ ਹਾਰੇ ਹੋਏ ਸਰਦਾਰਾਂ ਨਾਲ ਹਮਦਰਦੀ ਵਧਾ ਕੇ ਮਹਾਰਾਜਾ ਦਾ ਚਰਿਤਰ ਉਸਾਰਿਆ ਗਿਆ ਹੈ। ਅਗਲੇ ਤਿੰਨ ਰੂਪ ਤੀਜਾ, ਚੌਥਾ ਤੇ ਪੰਜਵਾਂ ਤਾਂ ਨਿਰੋਲ ਦਿਲ ਪਰਚਾਵਾ ਹੀ ਹੈ ਤੇ ਕਹਾਣੀ, ਨਾਇਕ ਅਥਵਾ ਵਿਸ਼ੇ ਨਾਲ ਇਸ ਦਿਲ-ਪ੍ਰਚਾਵੇ ਵਾਲੀ ਸਾਮੱਗਰੀ ਦਾ ਬਹੁਤ ਘਟ ਸੰਬਧ ਹੈ।[22] ਛੇਵੇਂ ਰੂਪ ਵਿਚ ਲੋਕ ਜੀਵਨ ਦੀ ਝਾਕੀ ਹੈ ਜਿਸ ਦੇ ਅੰਤ ਵਿਚ ਮਹਾਰਾਜੇ ਦੀ ਪ੍ਰਸੰਸਾ ਕੀਤੀ ਗਈ ਹੈ। ਤੀਜੇ ਅੰਕ ਦੇ ਦੂਜੇ ਰੂਪ ਵਿਚ ਬਿਉਪਾਰ ਦੇ ਖੇਤਰ ਵਿਚ ਫੈਲੀ ਅਰਾਜਕਤਾ ਨੂੰ ਇਸੇ ਲੋੜ ਅਧੀਨ ਉਸਾਰਿਆ ਗਿਆ ਹੈ। ਨਾਟਕ ਦੇ ਚੌਥੇ ਅੰਕ ਵਿਚ ਕਿਰਪਾ ਸਾਗਰ ਇਤਿਹਾਸਕ ਘਟਨਾ ਵਿਚੋਂ ਮਹਾਰਾਜੇ ਦੇ ਚਰਿਤਰ ਨੂੰ ਉਸਾਰਨ ਦੀਆਂ ਜੁਗਤਾਂ ਸਿਰਜਦਾ ਹੈ, ਕਹਾਣੀ ਤੋਂ ਹਟ ਕੇ ਨਹੀਂ। ਮਿਸਾਲ ਦੇ ਤੌਰ ਉਤੇ ਚੌਥੇ ਅੰਗ ਦੇ ਪਹਿਲੇ ਰੂਪ ਵਿਚ ਦੁਆਬੇ ਦੇ ਮਾਲਵੇ ਦੇ ਸਰਦਾਰਾਂ ਵੱਲੋਂ ਪਟਿਆਲੇ ਵਿਚ ਕੀਤਾ ਗਿਆ ਗੁਰਮਤਾ ਹੈ ਜਿਸ ਨਾਲ ਮਹਾਰਾਜ ਦੇ ਵਧਦੇ ਪ੍ਰਭਾਵ ਨੂੰ ਉਲੀਕਿਆ ਗਿਆ ਹੈ। ਇਸੇ ਤਰ੍ਹਾਂ ਚੌਥੇ ਤੇ ਸਤਵੇਂ ਰੂਪ ਵਿਚ ਨਵਾਬ ਕੁਤਬੁਦੀਨ ਦੀ ਮਾਨਸਿਕ ਦਸ਼ਾ ਨੂੰ ਉਸਾਰਿਆ ਗਿਆ ਜਿਸ ਵਿਚ ਉਸ ਦੀ ਹਾਰ ਲੁਕੀ ਹੋਈ ਹੈ। ਕਿਰਪਾ ਸਾਗਰ ਨੇ ਆਪਣੇ ਨਾਟਕ ਦੀ ਸਮੁੱਚੀ ਬਣਤਰ ਬਾਰੇ ਲਿਖਿਆ ਹੈ "ਨਾਟਕ ਕਰਤਾ ਸਿਖਯਾ ਪ੍ਰਚਾਰ ਦਾ ਨੇਮ ਮੁੱਖ ਰੱਖ ਕੇ ਥਾਂ ਥਾਂ ਤੋਂ ਸੁਭਾਵ ਦੇ ਟੋਟੇ, ਕਰਮ ਦੀ ਲੜੀ, ਅਚਰਜਕਤਾ ਦੇ ਨਮੂਨੇ, ਸੋਹਜ ਤੇ ਸ਼ਿੰਗਾਰ, ਚੁਣ ਚੁਣ ਕੇ ਆਪਨਾ ਨਾਟਕ ਬਣਾ ਲੈਂਦਾ ਏ।"[23] **ਮਹਾਰਾਜਾ ਰਣਜੀਤ ਸਿੰਘ** ਦੇ ਦੂਜੇ ਭਾਗ ਵਿਚ ਵਿਸ਼ਾ ਜ਼ਰਾ ਗੁੰਝਲਦਾਰ ਹੈ। ਇਸ ਵਿਚ ਮਹਾਰਾਜਾ,ਅੰਗਰੇਜ਼, ਗੋਰਖੇ ਤੇਪਹਾੜੀ ਰਾਜੇ ਇਹ ਚਾਰ ਧਿਰਾਂ ਹਨ। ਨਾਟਕਕਾਰ ਨੇ ਇਹਨਾਂ ਨੂੰ ਨਾਟਕ ਵਿਚ ਵਾਰੀ ਵਾਰੀ ਲਿਆ ਹੈ ਤਾਂ ਜੋ ਵਿਸ਼ੇ ਨੂੰ ਸਾਵੇਂ ਰੂਪ ਵਿਚ ਉਸਾਰਿਆ ਜਾ ਸਕੇ। ਇਸ ਵਿਚ ਮਨੋਰੰਜਨ ਲਈ ਵੀ ਕਈ ਗੱਲਾਂ ਸ਼ਾਮਿਲ ਕੀਤੀਆਂ ਗਈਆਂ ਹਨ ਜਿਨ੍ਹਾਂ ਦਾ ਵਿਸ਼ੇਸ਼ ਮੰਤਵ ਨਹੀਂ ਜਾਪਦਾ। ਅੰਕ ਪਹਿਲਾ ਦੇ ਚੌਥੇ ਰੂਪ ਵਿਚ ਵਡਾ ਬਾਬੂ ਤੇ ਰਾਮੂ ਦੀ ਗਲਬਾਤ; ਤੀਜੇ ਅੰਕ ਦੇ

ਪਹਿਲੇ ਰੂਪ ਵਿਚ ਅਕਾਲੀਆਂ ਦੀਆਂ ਗੱਲਾਂ, ਤੀਜੇ ਰੂਪ ਵਿਚ ਪਤੀ ਪਤਨੀ ਦੀਆਂ ਗੱਲਾਂ ਤੇ ਚੌਥੇ ਰੂਪ ਵਿਚ ਜੰਗਲ ਵਿਚ ਦੋ ਪਠਾਨ; ਚੌਥੇ ਅੰਕ ਦੇ ਪਹਿਲੇ ਰੂਪ ਵਿਚ ਪਿੰਡ ਦਾ ਦਾਰਾ; ਅਤੇ ਪੰਜਵੇਂ ਅੰਕ ਦੇ ਦੂਜੇ ਰੂਪ ਵਿਚ ਜੰਗਲ ਦਾ ਦ੍ਰਿਸ਼। ਇਸ ਨਾਟਕ ਵਿਚ ਦੋ ਅਜਿਹੇ ਰੂਪ ਹਨ ਜਿਸ ਵਿਚ ਕੇਵਲ ਇਕ ਗੀਤ ਹੀ ਦਿੱਤਾ ਹੈ ਜਿਵੇਂ ਤੀਜੇ ਅੰਕ ਦੇ ਸਤਵੇਂ ਰੂਪ ਵਿਚ ਮਾਲਣ ਗੀਤ ਗਾਉਂਦੀ ਹੈ ਜਦ ਕਿ ਚੌਥੇ ਅੰਕ ਦੇ ਚੌਥੇ ਰੂਪ ਵਿਕ ਅਜਾਲੀ ਗੀਤ ਗਾਉਂਦਾ ਹੈ। ਇਸ ਨਾਟਕ ਵਿਚ ਕਈ ਥਾਵਾਂ ਉਤੇ ਲੰਮੇ ਵਾਰਤਾਲਾਪ ਵੇਖੇ ਜਾ ਸਕਦੇ ਹਨ। ਵਿਸ਼ੇ ਦੀ ਵਿਆਪਕਤਾ ਤੇ ਗੁੰਝਲਦਾਰ ਹੋਣ ਕਰਕੇ ਜਿਥੇ ਵਡੇ ਵਾਰਤਾਲਾਪ ਨਾਲ ਨਾਟਕੀਅਤਾ ਘਟੀ ਹੈ ਉਥੇ ਇਸ ਨੂੰ ਮਨੋਰੰਜਨ ਨਾਲ ਸਾਵਾਂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। **ਡੀਡੋ ਜਮਵਾਲ** ਨਾਟਕ ਦੇ ਵਿਚ ਜਿਥੇ ਕੇਵਲ ਮਨੋਰੰਜਨ ਵਾਲੇ ਰੂਪ ਘਟ ਹਨ ਉਥੇ ਦੂਜੇ ਨਾਟਕ ਦੇ ਮੁਕਾਬਲੇ ਵਿਚ ਲੰਮੇ ਵਾਰਤਾਲਾਪ ਵੀ ਘਟ ਹਨ। ਇਸ ਨਾਟਕ ਵਿਚ ਦੂਜੇ ਅੰਗ ਦੇ ਦੂਜੇ ਤੋਂ ਚੌਥੇ ਰੂਪ ਵਿਚ ਮਨੋਰੰਜਨ ਨੂੰ ਇਸ ਢੰਗ ਨਾਲ ਪ੍ਰਗਟਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਇਸ ਨਾਲ ਕੋਈ ਗੱਲ ਵੀ ਕਹੀ ਜਾਵੇ। ਇਸ ਵਿਚ ਪ੍ਰੇਮ ਦੇ ਆਧਾਰ ਉਤੇ ਸਿੱਧੇ ਬੰਦੇ ਦੀ ਹੁੰਦੀ ਲੁੱਟ ਦਿਖਾਈ ਗਈ ਹੈ, ਜੋ ਮੂਲ ਸਮੱਸਿਆ ਨਾਲ ਸੰਕੇਤਕ ਰੂਪ ਵਿਚ ਜੁੜਦੀ ਹੈ। ਇਸੇ ਤਰ੍ਹਾਂ ਪੰਜਵੇਂ ਅੰਕ ਦੇ ਪਹਿਲੇ ਰੂਪ ਵਿਚ ਚਕਟੀ ਪਿੰਡ ਦਾ ਦ੍ਰਿਸ਼ ਹੈ ਜਿਸ ਵਿਚ ਨਵੇਂ ਰਾਜ ਬਾਰੇ ਗੱਲਾਂ ਹੁੰਦੀਆਂ ਹਨ ਜੋ ਕਿ ਨਾਟਕਕਾਰ ਦੇ ਮੰਤਵ ਦਾ ਹਿੱਸਾ ਹੈ। ਇਸੇ ਤਰ੍ਹਾਂ **ਡੀਡੋ ਜਮਵਾਲ** ਨਾਟਕ ਵਿਚ ਕੁਝ ਵਧੇਰੇ ਸੰਭਾਵਨਾਵਾਂ ਨਜ਼ਰ ਆਉਂਦੀਆਂ ਹਨ। ਸਮੁੱਚੇ ਤੌਰ ਤੇ ਈਸ਼ਵਰ ਚੰਦਰ ਨੰਦਾ ਦੇ ਮੁਕਾਬਲੇ ਵਿਚ ਇਹ ਨਾਟਕ ਵਿਸ਼ੇਸ਼ ਵਿਕਸਿਤ ਨਜ਼ਰ ਨਹੀਂ ਆਉਂਦੇ। ਇਸ ਗੱਲ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਨਾਟਕਕਾਰ ਦੇ ਵਿਚਾਰ ਅਤੇ ਉਸ ਦੀ ਸਮਾਜਿਕ ਸਥਿਤੀ ਨੂੰ ਧਿਆਨ ਵਿਚ ਰੱਖੀਏ। ਕਿਰਪਾ ਸਾਗਰ ਦੀ ਦਿਲਚਸਪੀ ਖਾੜਕੂ ਰਾਜਨੀਤੀ ਨਾਲ ਹੈ। ਖਾੜਕੂ ਰਾਜਨੀਤੀ ਵਿਚਾਰਧਾਰਾ ਤੇ ਸੰਗਠਨ ਵਿਚ ਬਹੁਤੀ ਦਿਲਚਸਪੀ ਨਹੀਂ ਰੱਖਦੀ। ਉਸ ਦਾ ਸਾਰਾ ਜ਼ੋਰ ਵਿਅਕਤੀਗਤ ਅਮਲ ਉਤੇ ਹੈ। ਇਸੇ ਤਰ੍ਹਾਂ ਉਸ ਦੀ ਪਹੁੰਚ ਭਾਵੁਕ ਹੈ ਜਿਸ ਲਈ ਕੇਵਲ ਸ਼ਬਦਾਂ ਦਾ ਸਹਾਰਾ ਲਿਆ ਜਾਂਦਾ ਹੈ। ਕਿਰਪਾ ਸਾਗਰ ਦਾ ਬਹੁਤਾ ਧਿਆਨ ਰਣਜੀਤ ਸਿੰਘ ਨੂੰ ਵਿਰਸੇ ਦੇ ਰੂਪ ਵਿਚ ਉਜਾਗਰ ਕਰਨ ਤੇ ਨਾਟਕ ਨੂੰ ਦਿਲਚਸਪ ਬਨਾਉਣ ਵਿਚ ਹੈ ਨਾ ਕਿ ਨਾਟਕ ਦੇ ਰੂਪ ਨੂੰ ਵਿਕਸਿਤ ਕਰਨ ਵਿਚ। ਜਿੱਥੇ ਉਨ੍ਹਾਂ ਦਾ ਖਾੜਕੂ ਰਾਜਨੀਤੀ ਨਾਲ ਸੰਬੰਧ ਹੈ, ਉਥੇ ਉਹ ਸਰਕਾਰੀ ਨੌਕਰੀ ਵਿਚ ਵੀ ਹਨ। ਇਸ ਦੁਵਿਧਾ ਨੂੰ ਦੂਰ ਕਰਨ ਲਈ ਉਹ ਕਾਵਿ-ਸ਼ੈਲੀ ਦਾ ਸਹਾਰਾ ਲੈਂਦੇ ਹਨ। ਦੂਜੇ ਨਾਟਕ ਦਾ 'ਪੈਂਤੜਾ' ਜਿਸ ਵਿਚ ਸਾਰੀ ਸਮੱਸਿਆ ਨੂੰ ਉਭਾਰਿਆ ਗਿਅਹੈ ਕਾਵਿਮਈ ਗਦ ਸ਼ੈਲੀ ਵਿਚ ਹੈ। ਇਸ ਤੋਂ ਇਲਾਵਾ ਨਾਟਕ ਵਿਚ ਕਈ ਗੀਤ ਆਪਣੇ ਮੰਤਵ ਜਾਂ ਮਨੋਰੰਜਨ ਲਈ ਦਿੱਤੇ ਗਏ ਹਨ। ਕਿਰਪਾ ਸਾਗਰ ਪਹਿਲਾ ਪੰਜਾਬੀ ਨਾਟਕਕਾਰ ਹੈ ਜੋ ਖਾੜਕੂ ਰਾਜਨੀਤੀ ਨੂੰ



ਪ੍ਰਗਟਾਉਣ ਲਈ ਇਤਿਹਾਸਕ ਵਿਸ਼ੇ ਨਾਟਕ ਦਾ ਆਧਾਰ ਬਣਾਉਂਦਾ ਹੈ। ਕਿਰਪਾ ਸਾਗਰ ਦੀ ਰੰਗਮੰਚ ਸੰਬੰਧੀ ਸੂਝ ਦੀ ਯੋਗਦਾਨ ਪਾਉਂਦੀ ਹੈ। ਕਿਰਪਾ ਸਾਗਰ ਰੰਗਮੰਚੀ ਸੂਝ ਦੀ ਘਾਟ ਬਾਰੇ ਸੁਚੇਤ ਹੈ। ਉਹ ਕਹਿੰਦਾ ਹੈ, "I have attempted a drama without any pretensions to bring an expert stage player"[24]। ਉਸ ਨੂੰ ਪਾਰਸੀ ਨਾਟਕ ਕੰਪਨੀਆਂ ਦੇ ਨਾਟਕ ਪਸੰਦ ਨਹੀਂ। ਪਹਿਲਾ ਕਾਰਣ ਇਹ ਹੈ ਕਿ ਇਸ ਵਿਚ 'ਵਯਭਿਚਾਰ ਦੀਆਂ ਅਟਕਲ-ਪਚੂ ਮਨਘੜਤ ਕਹਾਣੀਆਂ' ਹਨ ਜਿਨ੍ਹਾਂ ਨਾਲ ਲੋਕਾਂ ਦੇ ਮਜ਼ਾਜ਼ ਖਰਾਬ ਹੋ ਰਹੇ ਨੇ। ਪਰ ਦੂਜਾ ਕਾਰਣ ਇਹ ਹੈ ਕਿ "ਬੁਪਾਰ ਦੇ ਨੇਮ ਰਚਨਾ ਦੇ ਕਾਰਨ ਨੇ, ਤੇ ਲਾਭ ਦਿਆਂ ਭੁਖਿਆਂ ਬੁਪਾਰੀਆਂ ਨੂੰ ਜੀਕਣ ਬਹੁਤੇ ਟਕੇ ਮਿਲ ਸਕਨ, ਓਕਨ ਈ ਕੀਤੇ ਜਾਂਦੇ ਨੇ।'![25] ਕਿਰਪਾ ਸਾਗਰ ਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਅਜੋਕੇ ਨਾਟਕ ਪੁਰਾਣੇ ਭਾਰਤੀ ਨਾਟਕਾਂ ਨਾਲ ਕੋਈ ਸੰਬੰਧ ਨਹੀਂ ਰਖਦੇ। "ਹੁਣ ਦੀ ਨਾਟਕ ਵਿਦਯਾ ਅੰਗਰੇਜ਼ੀ ਰਾਜ ਦੀ ਖੁਲ੍ਹ ਤੇ ਅੰਗਰੇਜ਼ੀ ਭਾਈ-ਚਾਰੇ ਦੇ ਹਸਮੁਖ ਹੋਣ ਦੇ ਕਾਰਣ ਉਪਜੀ ਏ।" ਪਰ ਕਿਰਪਾ ਸਾਗਰ ਨੂੰ ਇਹ ਨਾਟਕ ਰੂਪ ਵੀ ਪਸੰਦ ਨਹੀਂ। ਪਰੋਖ ਰੂਪ ਵਿਚ ਉਹ ਨੰਦਾ ਦੇ ਨਾਟਕਾਂ ਵਿਸ਼ੇਸ਼ ਮਹੱਤਵ ਨਹੀਂ ਦਿੰਦਾ। ਉਸਦਾ ਵਿਸ਼ਵਾਸ ਹੈ ਕਿ "ਭਾਈਚਾਰਾ ਤੇ ਰਾਜਸੀ ਅਵਸਥਾ ਨਾਟਕ ਵਿਦਯਾ ਤੇ ਭਾਰੀ ਅਸਰ ਪਾਂਦੀਆਂ ਨੇ। ਏਸ ਕਰਕੇ ਪੁਰਾਣੇ ਨਾਟਕੀ ਨੇਮ ਅਜ ਕਲ ਵਾਰਾ ਨਹੀਂ ਖਾਂਦੇ।"[26] ਇਸ ਲਈ ਉਹ ਨਵੇਂ ਨਾਟਕੀ ਰੂਪ ਨੂੰ ਸਿਰਜਣ ਦੀ ਪ੍ਰੇਰਣਾ ਦੇਂਦਾ ਹੈ। ਉਸ ਅਨੁਸਾਰ "ਨਾਟਕ ਲਿਖਣ ਦਾ ਸੁਧ ਨੇਮ ਇਹ ਹੈ ਕਿ ਜਿਸ ਤੋਂ ਭਾਈਚਾਰੇ ਤੇ ਦੇਸ਼ ਦੀ ਵਰਤਮਾਨ ਅਵਸਥਾ ਦਾ ਚਿਤ੍ਰ ਬੜੇ ਸੁਆਦਲੇ ਢੰਗ ਨਾਲ ਵਖਾ ਕੇ ਉਸ ਦੇ ਸੁਧਾਰਣ ਦਾ ਉਪਰਾਲਾ ਹੋ ਸਕੇ।"[27] ਇਸ ਨੂੰ ਮੁੱਖ ਰੱਖ ਕੇ ਕਿਰਪਾ ਸਾਗਰ ਨੇ ਪ੍ਰਾਚੀਨ ਸੰਸਕ੍ਰਿਤ ਨਾਟਕ ਤੇ ਪੱਛਮੀ ਨਾਟਕ ਤੋਂ ਲੈ ਕੇ ਆਪਣੇ ਨਾਟਕ ਨੂੰ ਉਸਾਰਨ ਦੀ ਕੋਸ਼ਿਸ਼ ਕੀਤੀ ਹੈ। ਪਿਆਰਾ ਸਿੰਘ ਭੋਗਲ ਅਨੁਸਾਰ "ਕਿਰਪਾ ਸਾਗਰ ਨੇ ਨਾਟਕ ਵਿਚ ਸ਼ੁਰੂ ਵਿਚ ਤਾਂ ਪੂਰਬੀ ਤਕਨੀਕ ਅਪਨਾਈ ਜਾਪਦੀ ਹੈ। ਸੂਤਰਧਾਰ ਤੇ ਨਟਨੀ ਦੀ ਆਪਸੀ ਗੱਲਬਾਤ ਸੰਸਕ੍ਰਿਤ ਨਾਟਕ ਦੀ ਪਰੰਪਰਾ ਅਨੁਸਾਰ ਕਰਵਾਈ ਗਈ ਹੈ। ਪਰ ਅਗੋਂ ਅੰਗਰੇਜ਼ੀ ਨਾਟਕ ਦਾ ਪ੍ਰਭਾਵ ਵੀ ਪਿਆ ਜਾਪਦਾ ਹੈ।[28] ਗੁਰਦਿਆਲ ਸਿੰਘ ਫੁਲ ਦਾ ਇਹ ਕਥਨ ਕਿ "ਇਹ ਨਾਟਕ ਨਵੀਂ ਨਾਟਕੀ ਬਣਤਰ ਤੋਂ ਅਭਿਜ ਹੈ..." ਸਹੀ ਨਹੀਂ ਹੈ। ਭਾਵੇਂ ਉਸ ਦੇ ਨਾਟਕਾਂ ਤੋਂ ਪਤਾ ਚਲਦਾ ਹੈ ਕਿ ਉਸ ਦੀ ਸੂਝ ਬਹੁਤੀ ਸਫਲ ਨਹੀਂ ਹੋਈ। ਇਸ ਦਾ ਕਾਰਣ ਉਸ ਦੀ ਵਿਚਾਰਧਾਰਾ ਦੀਆਂ ਸੀਮਾਵਾਂ ਹਨ। ਸੁਰਿੰਦਰ ਸਿੰਘ ਦਾ ਇਹ ਕਥਨ ਉਸੇ ਅਸਫਲਤਾ ਵੱਲ ਸੰਕੇਤ ਮਾਤਰ ਹੈ ਕਿ 'ਇਹ ਨਾਟਕ ਆਧੁਨਿਕ ਰੰਗ ਰਖਦਾ ਹੋਇਆ ਵੀ ਪੁਰਾਤਨਤਾ ਤੋਂ ਦੂਰ ਨਹੀਂ ਜਾ ਸਕਿਆ ਪਰ ਪੁਰਾਤਨ ਪਰੰਪਰਾ ਨੂੰ ਆਧੁਨਿਕ ਢੰਗ ਦੇਣ ਦਾ ਜਤਨ ਪ੍ਰਤੱਖ ਹੈ।[29] ਕਿਰਪਾ ਸਾਗਰ ਨੂੰ ਵੀ ਆਪਣੀਆਂ ਨਾਟਕੀ ਸੀਮਾਵਾਂ ਦਾ ਖਿਆਲ ਹੈ ਪਰ ਨਾਲ ਹੀ ਆਪਣੇ

ਵਿਸ਼ੇ ਦੇ ਵਿਚਾਰਧਾਰਕ ਆਧਾਰ ਬਾਰੇ ਦ੍ਰਿੜ ਵਿਸ਼ਵਾਸ ਵੀ ਹੈ। ਉਹ ਲਿਖਦਾ ਹੈ, **It may fall short, of the necessary requisites of a characteristic work, but even as an amateur I am sure to give the reader something new, and something akin to the traditions of this wonderful Land of the Five Rivers."[29].**

III

ਪੰਜਾਬੀ ਨਾਟਕ ਦੇ ਖੇਤਰ ਵਿਚ ਕਿਰਪਾ ਸਾਗਰ ਦੇ ਮਹੱਤਵ ਤੇ ਸਥਾਨ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਉਸ ਨੂੰ ਈਸ਼ਵਰ ਚੰਦਰ ਨੰਦਾ ਦੀ ਨਾਟਕ ਕਲਾ ਨਾਲ ਰਖਕੇ ਵੇਖਿਆ ਜਾਵੇ।

ਈਸ਼ਵਰ ਚੰਦਰ ਨੰਦਾ ਮਧਵਰਗ ਨਾਲ ਸੰਬੰਧਿਤ ਸੀ। ਉਹ ਤਤਕਾਲੀਨ ਅੰਗਰੇਜ਼ੀ ਰਾਜ ਅਧੀਨ ਕੁਝ ਕੁ ਸੁਧਾਰਾਂ ਦੇ ਪੱਖ ਵਿਚ ਸੀ। ਸੁਧਾਰਾਂ ਪਿੱਛੇ ਕੋਈ ਸਪਸ਼ਟ ਵਿਚਾਰਧਾਰਕ ਆਧਾਰ ਨਹੀਂ ਸੀ। ਬਦਲਦੇ ਹੋਏ ਹਾਲਾਤ ਉਸ ਦੇ ਖਿਆਲੀ ਸੁਧਾਰਾਂ ਨੂੰ ਲਗਾਤਾਰ ਯਥਾਰਥ ਤੋਂ ਦੂਰ ਕਰੀ ਜਾਂਦੇ ਸਨ। ਅੰਤਲੇ ਨਾਟਕ ਵਿਚ ਕੇਵਲ ਪਹਿਲੇ ਨਾਟਕਾਂ ਦਾ ਹੀ ਦੁਹਰਾਉ ਹੈ। ਭਾਵੇਂ ਕਿਰਪਾ ਸਾਗਰ ਵੀ ਮੱਧ ਵਰਗ ਨਾਲ ਸੰਬੰਧਿਤ ਸੀ ਅਤੇ ਸਰਕਾਰੀ ਨੌਕਰ ਸੀ, ਪਰ ਉਸ ਦਾ ਸੰਬੰਧ ਖਾੜਕੂ ਕੌਮੀ ਰਾਜਨੀਤੀ ਨਾਲ ਸੀ। ਉਸ ਦੇ ਨਾਟਕੀ ਵਿਚਾਰਾਂ ਦਾ ਆਧਾਰ ਇਕ ਨਿਸ਼ਚਿਤ ਰਾਜਨੀਤਕ ਲਹਿਰ ਸੀ। ਉਹ ਭਾਰਤ ਨੂੰ ਸੁਤੰਤਰ ਵੇਖਣ ਦਾ ਚਾਹਵਾਨ ਸੀ। ਇਸੇ ਇੱਛਾ ਨੂੰ ਪ੍ਰਗਟਾਉਣ ਲਈ ਉਸ ਨੇ ਨਾਟਕ ਲਿਖੇ। ਭਾਵੇਂ ਉਸ ਨੂੰ ਕਾਵਿਮਈ ਸ਼ੈਲੀ ਦਾ ਉਹਲਾ ਲੈਣਾ ਪਿਆ, ਪਰ ਉਸ ਦੇ ਵਿਚਾਰਾਂ ਦੀ ਪਕੜ ਹਾਲਾਤ ਨਾਲ ਪਕੇਰੀ ਹੁੰਦੀ ਗਈ। ਵਿਚਾਰਧਾਰਾ ਦੀ ਕਮੀ ਹੋਣ ਕਰਕੇ ਨੰਦਾ ਕੇਵਲ ਆਪਣੇ ਅਨੁਭਵ ਉਤੇ ਹੀ ਟੇਕ ਰਖਦਾ ਹੈ। ਇਸ ਲਈ ਉਹ ਯਥਾਰਥਕ ਨਾਟਕ ਦੇ ਰੂਪ ਨੂੰ ਬਣਾਈ ਰੱਖਣ ਵਿਚ ਸਫਲ ਨਹੀਂ ਰਹਿੰਦਾ। ਦੂਜੇ ਪਾਸੇ ਕਿਰਪਾ ਸਾਗਰ ਖਾੜਕੂ ਵਿਚਾਰਾਂ ਉਪਰ ਵਧੇਰੇ ਬਲ ਦਿੰਦਾ ਹੈ। ਓਹ ਵਿਅਕਤੀਗਤ ਅਨੁਭਵ ਨੂੰ ਨਾਟਕ ਲਈ ਬਹੁਤ ਘਟ ਵਰਤਦਾ ਹੈ। ਇਸ ਲਈ ਉਸਦੇ ਨਾਟਕਾਂ ਉਪਰ ਵੀ ਅਸਰ ਪੈਂਦਾ ਹੈ। ਉਸਦੇ ਨਾਟਕ ਘਟ ਯਥਾਰਥਕ ਹਨ।

ਈਸ਼ਵਰ ਚੰਦਰ ਨੰਦਾ ਦੇ ਸੁਧਾਰ ਬਦਲਦੀਆਂ ਸਥਿਤੀਆਂ ਨਾਲ ਨਹੀਂ ਤੁਰਦੇ ਤੇ ਅਪ੍ਰਸੰਗਿਕ ਹੋ ਜਾਂਦੇ ਹਨ। ਉਸ ਨੂੰ ਯਥਾਰਥ ਨਾਟਕ ਦੀ ਪਰੰਪਰਾ ਪ੍ਰਾਪਤ ਹੋਈ ਸੀ ਜਿਸ ਨੂੰ ਉਸ ਨੇ ਵਿਅਕਤੀਗਤ ਅਨੁਭਵ ਉਤੇ ਉਸਾਰਿਆ ਸੀ। ਪਰ ਸਥਿਤੀਆਂ ਦੇ ਬਦਲਣ ਨਾਲ ਇਹ ਅਮੀਰ ਗੁਣ ਵੀ ਉਸਦਾ ਸਾਥ ਛੱਡਦਾ ਗਿਆ। ਉਸ ਨੇ ਬਗੈਰ ਕਿਸੇ ਪ੍ਰਤੀਬਧਤਾ ਦੇ ਯਥਾਰਥਕ ਪਹੁੰਚ ਨੂੰ ਅਪਣਾ ਲਿਆ ਸੀ ਜਦ ਕਿ ਮਾਨਸਿਕ ਰੂਪ ਵਿਚ ਉਹ ਹਾਲੀ ਵੀ ਪਰੰਪਰਾਗਤ ਰੂਪ ਨਾਲ ਜੁੜਿਆ ਸੀ। ਦੂਜੇ ਪਾਸੇ ਕਿਰਪਾ ਸਾਗਰ ਵਿਚਾਰਧਾਰਕ ਪ੍ਰਤੀਬਧਤਾ ਕਰਕੇ ਨਵੇਂ ਨਾਟਕ ਰੂਪ ਸਿਰਜਣ ਦਾ ਜਤਨ ਕਰਦਾ ਹੈ, ਪਰ ਉਸਦੀਆਂ ਸੀਮਾਵਾਂ ਵਿਚਾਰਧਾਰਾ ਦੀਆਂ ਸੀਮਾਵਾਂ ਹਨ। ਉਸ ਵਿਚ ਯਥਾਰਥਕ ਨਾਟਕ



ਸਿਰਜਣ ਦੀ ਸਮੱਰਥਾ ਵੇਖੀ ਜਾ ਸਕਦੀ ਹੈ। **ਮਹਾਰਾਜਾ ਰਣਜੀਤ ਸਿੰਘ** (ਪਹਿਲਾ ਭਾਗ) ਨਾਟਕ ਦੇ ਅੰਤ ਵਿਚ 'ਝੂੰਗਾ' ਨਾਂ ਹੇਠ ਚਾਰ ਰੂਪਾਂ ਵਿਚ ਜੋ ਇਕਾਂਗੀ ਰੂਪ ਦਿੱਤਾ ਗਿਆ ਹੈ, ਉਸ ਵਿਚ ਇਹਨਾਂ ਸੰਭਾਵਨਾਵਾਂ ਨੂੰ ਵੇਖਿਆ ਜਾ ਸਕਦਾ ਹੈ। ਭਾਵੇਂ ਉਸਦੀਆਂ ਨਾਟਕੀ ਸੀਮਾਵਾਂ ਵਿਚਾਰਧਾਰਕ ਸੀਮਾਵਾਂ ਸਨ ਪਰ ਉਸਨੇ ਇਸ ਪਾਸੇ ਸੰਕੇਤ ਕੀਤਾ ਕਿ ਆਧੁਨਿਕ ਨਾਟਕ ਲਈ ਪਕੇਰੇ ਵਿਚਾਰਧਾਰਕ ਆਧਾਰ ਦੀ ਲੋੜ ਹੈ।

ਇਸ ਤਰ੍ਹਾਂ ਕਿਰਪਾ ਸਾਗਰ ਪਹਿਲਾ ਪੰਜਾਬੀ ਨਾਟਕਕਾਰ ਹੈ ਜੋ ਕੌਮੀ ਰਾਜਨੀਤਕ ਵਿਚਾਰਧਾਰਾ ਨੂੰ ਨਾਟਕ ਦਾ ਆਧਾਰ ਬਣਾਉਂਦਾ ਹੈ ਅਤੇ ਇਸ ਦੇ ਲੋੜੀਂਦੇ ਨਾਟਕ ਰੂਪ ਨੂੰ ਸਿਰਜਣ ਦਾ ਯਤਨ ਕਰਦਾ ਹੈ।

---

1. **ਡੀਡੋ ਜਮਵਾਲ**, ਪੰਨਾ 71-79. 2. ਉਹੀ, 78. 3. ਉਹੀ 157. 4. ਉਹੀ, 167. 5. ਉਹੀ. 170-72. 6. **ਡੀਡੋ ਜਮਵਾਲ**, 106 :

ਢੰਡੋਰਾ ਦੇ ਦਿਓ ਹਰ ਥਾਂ ਵਤਨ ਦਿਆਂ ਫਰੋਸ਼ਾਂ ਨੂੰ।
ਸਵਰਗ ਦੀ ਲੋੜ ਨਹੀਂ ਮੈਨੂੰ, ਮੁਥਾਜੀ ਤੋਂ ਜੋ ਮਿਲਦੀ ਹੈ।
ਸੁਤੰਤਰ ਜੀ ਲਈ ਦੋਜ਼ਖ ਵੀ ਬਾਗੇ ਅਰਮ ਹੈ ਅਪਨਾ।

7. ਉਹੀ, 183. 8. ਉਹੀ, 168. 9. ਉਹੀ 10. **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ), ਪੰਨਾ 7. 11. **ਡੀਡੋ ਜਮਵਾਲ** 148. 12. ਉਹੀ, 13. ਪ੍ਰੀਤਮ ਸਿੰਘ ਕੈਂਥ, **ਬਰਤਾਨਵੀ ਰਾਜ ਸਮੇਂ ਜ਼ਬਤ-ਸ਼ੁਦਾ ਪੰਜਾਬੀ ਕਵਿਤਾ ਦਾ ਆਲੋਚਨਾਤਮਕ ਅਧਿਐਨ**, ਪੀ. ਐਚ. ਡੀ. ਖੋਜ-ਪ੍ਰਬੰਧ. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ 1989, ਪੰਨਾ 295-96.

14. **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ), ਪੰਨਾ, 7,

15. **ਮਹਾਰਾਜਾ ਰਣਜੀਤ ਸਿੰਘ** (ਭਾਗ ਦੂਜਾ), ਪੰਨਾ 210. 16. ਉਹੀ, 14.

17. **ਡੀਡੋ ਜਮਵਾਲ,** ਪੰਨਾ 116.

18. Surjit Hans, 'The Metaphysics of Militant Nationalism', **Journal of Sikh Studies,** Vol. XII, No. 2, 1985, p. 87

19. **ਮਹਾਰਾਜਾ ਰਣਜੀਤ ਸਿੰਘ** (ਭਾਗ ਦੂਜਾ), 13-14. 20. ਉਹੀ,218.

21. **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ), ਪੰਨਾ 24. 22. ਉਹੀ, 22

23. **ਮਹਾਰਾਜਾ ਰਣਜੀਤ ਸਿੰਘ** (ਭਾਗ ਦੂਜਾ), ਪੰਨਾ 208. 24. **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ), 5. 25. **ਮਹਾਰਾਜਾ ਰਣਜੀਤ ਸਿੰਘ** (ਭਾਗ ਦੂਜਾ), ਪੰਨਾ 215. 27. ਉਹੀ, 26. ਉਹੀ, 216. 28. ਪਿਆਰਾ ਸਿੰਘ ਭੋਗਲ, **ਪ੍ਰਸਿੱਧ ਨਾਟਕਕਾਰ,** ਪੰਨਾ 174. 29. ਸੁਰਿੰਦਰ ਸਿੰਘ, ਕਿਰਪਾ ਸਾਗਰ ਦਾ ਨਾਟਕ ਮਹਾਰਾਜਾ ਰਣਜੀਤ ਸਿੰਘ, **'ਕਿਰਪਾ ਸਾਗਰ ਸਿਮਰਤੀ ਗਰੰਥ,** ਪੰਨਾ 99.

30. **ਮਹਾਰਾਜਾ ਰਣਜੀਤ ਸਿੰਘ** (ਭਾਗ ਪਹਿਲਾ), ਪੰਨਾ 5.




1. ਸ਼ਿਰੀ ਪਦ ਰੇਖਾ ਗ੍ਰੰਥ

2. ਘਰ ਘਰ ਏਹੋ ਅੱਗ

3. ਤੇ ! ਕੁਰਸੀ ਬੋਲ ਪਈ

---

**ਸ਼ਿਰੀਪਦ ਰੇਖਾ ਗਰੰਥ**/ਨਾਟਕ/ਚਰਨ ਦਾਸ ਸਿੱਧੂ/ਨੈਸ਼ਨਲ ਬੁਕ ਸ਼ਾਪ, ਦਿੱਲੀ/ 1989/35 ਰੁਪਏ/ਰੀਵਿਊਕਾਰ : **ਡਾ. ਮਨਜੀਤ ਪਾਲ ਕੌਰ।**

**ਸ਼ਿਰੀਪਦ ਰੇਖਾ ਗਰੰਥ** ਚਰਨ ਦਾਸ ਸਿੱਧੂ ਦੇ 1989 ਵਿਚ ਪ੍ਰਕਾਸ਼ਿਤ ਹੋਏ ਪੰਜ ਨਾਟਕਾਂ ਵਿਚੋਂ ਇਕ ਹੈ। ਲੇਖਕ ਅਨੁਸਾਰ ਇਸ ਨਾਟਕ ਦਾ "ਵਿਸ਼ਾ ਹੈ ਮਜ਼ਹਬ ਜਾਣੀ ਸਮਾਜ ਨੂੰ ਕੁਰਾਹੇ ਪੌਣ ਦਾ ਕਾਨੂੰਨੀ ਤਰੀਕਾ ..."। ਦੂਜੇ ਸ਼ਬਦਾਂ ਵਿਚ **ਸ਼ਿਰੀਪਦ ਰੇਖਾ ਗਰੰਥ** ਸਰਮਾਏਦਾਰੀ ਨਿਜ਼ਾਮ ਵਿਚ ਉਪਜੇ ਸਮਾਜਿਕ, ਸਦਾਚਾਰਿਕ, ਤੇ ਆਰਥਿਕ ਨਿਘਾਰ ਤੇ ਵਿਘਟਨ ਨੂੰ ਉਲੀਕਦਾ ਹੈ। ਤਾਕਤ ਤੇ ਸਰਮਾਏ ਦੀ ਭੁੱਖ ਜਿਸ ਨਿਜ਼ਾਮ ਦੀ ਪਹਿਚਾਣ ਹੋਵੇ ਉਸ ਵਿਚ ਅਬੋਧ ਜਨਤਾ ਨੂੰ ਅੰਧ-ਵਿਸ਼ਵਾਸ ਦੇ ਲਿਬਾਦੇ ਨਾਲ ਲੁੱਟਣਾ ਹੋਰ ਵੀ ਆਸਾਨ ਹੋ ਜਾਂਦਾ ਹੈ। ਵਿਅੰਗਾਤਮਿਕ ਸਥਿਤੀ ਇਹ ਹੈ ਕਿ ਰਾਤੋ-ਰਾਤ ਪੂੰਜੀਪਤੀ ਬਣਨ ਦੇ ਚੱਕਰ ਵਿਚ ਘਿਰੀ ਸਾਧਾਰਨ ਜਨਤਾ ਦਾ ਘੇਰਾ ਪਿੰਡ, ਸ਼ਹਿਰ, ਪੜ੍ਹੇ-ਲਿਖੇ, ਅਨਪੜ੍ਹ, ਜਵਾਨ ਬੁੱਢੇ, ਔਰਤ ਮਰਦ ਸਭ ਤੱਕ ਫੈਲ ਗਿਆ ਹੈ। ਅਜਿਹੀ ਵਿਵਸਥਾ ਵਿਚ ਜਿਨਾ ਵੀ ਕੋਈ ਵੱਡਾ ਪਖੰਡੀ ਹੈ, ਕੂਟ-ਨੀਤੀਵਾਨ ਹੈ ਉਨਾ ਹੀ ਕਾਮਯਾਬ। ਲੋਕ-ਤੰਤਰ ਲਈ ਅਜਿਹੀ ਸਥਿਤੀ ਨਿਸ਼ਚੇ ਹੀ ਘਾਤਕੀ ਹੈ। ਇਸ ਵਸਤੂਕਰਨ ਦੇ ਦੌਰ ਦਾ ਇਕ ਪਹਿਲੂ ਲੋਕ-ਸੰਚਾਰ ਸਾਧਨ ਵੀ ਹਨ ਜਿਨ੍ਹਾਂ ਦੀ ਦੁਰ-ਵਰਤੋਂ ਨਾਲ ਹਰ ਢਕੋਸਲਾ ਮਹੱਤਵ ਪੂਰਨ ਬਣ ਜਾਂਦਾ ਹੈ।

ਭ੍ਰਿਸ਼ਟਾਚਾਰ ਦੇ ਇਸ ਮਹਾਂ-ਚੱਕਰ ਨੂੰ ਨੰਗਿਆਂ ਕਰਨ ਲਈ ਪ੍ਰਦਾਨ ਕੀਤਾ ਗਿਆ ਵਸਤੂ ਹੁਸ਼ਿਆਰਪੁਰ ਦੇ ਪਿੰਡ ਭਾਮ ਦੇ ਬਨਾਰਸੀ ਦਾਸ ਤੇ ਉਸ ਦੇ ਮਾਮੇ ਚੂਨੀ ਲਾਲ ਦੇ ਤਿਆਰ ਕੀਤੇ ਨਕਲੀ "ਸ੍ਰੀ ਪਦ ਰੇਖਾ ਗ੍ਰੰਥ" ਦੁਆਲੇ ਘੁੰਮਦਾ ਹੈ ਜਿਸਨੂੰ ਉਹ ਆਪਣੇ ਪੂਰਵਜ ਰਿਸ਼ੀ ਭਰਿਗੂ ਦੀ ਰਚਨਾ ਦੱਸਦੇ ਹਨ। ਉਹ ਆਰਥਿਕ ਮੰਦਹਾਲੀ ਵਿਚੋਂ ਨਿਕਲਣ ਲਈ ਵਰਤੀ ਅੰਧ-ਵਿਸ਼ਵਾਸ ਦੀ ਇਸ ਪੌੜੀ ਨਾਲ ਧਰਮ, ਸਦਾਚਾਰ, ਸਮਾਜ ਤੇ ਰਾਜਨੀਤੀ ਦੀਆਂ ਮੰਜ਼ਿਲਾਂ ਤਹਿ ਕਰਦੇ ਵਿਸ਼ਵ ਨਾਲ ਨਾਤਾ ਜੋੜਨ ਦੇ ਸਮਰਥ ਬਣ ਜਾਂਦੇ ਹਨ। ਇਸ ਭ੍ਰਿਸ਼ਟਾਚਾਰ ਵਿਰੁੱਧ ਵਿਦਰੋਹ ਦਾ ਝੰਡਾ ਚੁਕਣ ਵਾਲੇ ਸ਼ਾਇਰ ਨੁਮਾ ਜਸੂਸ ਅਸਲਮ ਨੇ ਇਨ੍ਹਾਂ ਦੇ ਰੋਹ ਦਾ ਸ਼ਿਕਾਰ ਹੋਣਾ ਹੀ ਸੀ। ਭ੍ਰਿਸ਼ਟਾਚਾਰ ਦੇ ਘੁੱਪ ਹਨੇਰ ਵਿਚ ਆਸ ਦਾ ਚਾਨਣ ਕਾਇਮ ਰੱਖਣ ਵਾਲਾ ਵੀ ਕੋਈ ਲੋੜੀਂਦਾ ਹੈ। ਇਹ ਫਰਜ਼ ਭਾਮ ਪਿੰਡ ਤੋਂ ਆਇਆ ਗਰੀਬ ਛੋਟੂ ਨਿਭਾਉਂਦਾ ਹੈ। ਨਾਟਕਕਾਰ ਨੇ ਉਸ ਦੇ ਪੜ੍ਹਣ-ਲਿਖਣ ਦੇ ਰੁਝਾਨ ਨੂੰ ਜੁਮੇਟਰੀ ਹਿਸਾਬ ਰਾਹੀਂ ਵਿਗਿਆਨਕ ਸੋਚ ਨਾਲ ਜੋੜਣ ਦਾ ਯਤਨ ਕੀਤਾ ਹੈ। ਇਸ ਪ੍ਰਕਾਰ ਨਾਟਕ ਦਾ ਕਥਾਨਕ 'ਚਲੰਤ ਫ਼ਿਲਮੀ ਫਰਮੂਲਾ' ਦੀ ਜੁਗਤ ਉਤੇ ਉਸਰਿਆ ਪ੍ਰਤੀਤ ਹੋਣ ਲੱਗ ਪੈਂਦਾ ਹੈ ਜਦਕਿ ਨਾਟਕ ਦੀ ਵਿਧਾ ਵਿਚ ਫ਼ਿਲਮ ਦੀਆਂ ਸਾਕਾਰਾਤਮਿਕ ਇਕਾਈਆਂ ਨੂੰ ਸਮਾਉਣ ਦੀ ਸਮਰਥਾ ਵੀ ਹੁੰਦੀ ਹੈ।

ਨਾਟਕ ਦੇ ਆਰੰਭ ਵਿਚ ਮਾਮਾ ਭਾਣਜਾ ਇਕ ਗ੍ਰੰਥ ਤਿਆਰ ਕਰਕੇ ਕਿਸਮਤ ਅਜ਼ਮਾਈ ਲਈ ਦਿੱਲੀ ਆਉਂਦੇ ਹਨ। ਇਕ ਅੱਧ ਦਿਨ ਦੀ ਖੱਜਲ-ਖੁਆਰੀ ਬਾਅਦ ਉਨ੍ਹਾਂ ਦਾ ਮੇਲ ਅਜਿਹੇ ਸਖਸ਼ ਨਾਲ ਹੋ ਜਾਂਦਾ ਹੈ ਜੋ ਉਨ੍ਹਾਂ ਦੀ ਸਮੱਸਿਆ ਦਾ ਸਮਾਧਾਨ ਕਰ ਸਕਦਾ ਹੈ। ਉਹ ਹੈ ਟੀਹਟੂ ਜੋ ਹਰ ਜਾਇਜ਼-ਨਾਜਾਇਜ਼ ਢੰਗ ਵਰਤ ਕੇ ਪੈਸਾ ਕਮਾਉਣ ਦੇ ਆਹਰ ਵਿਚ ਹੈ ਅਤੇ ਜਿਸ ਦਾ ਬਾਪ ਸਮਗਲਿੰਗ ਦੇ ਚੱਕਰ ਦੀ ਚਿੰਤਾ ਕਾਰਨ ਪਏ ਦਿਲ ਦੇ ਦੌਰੇ ਦੇ ਬਾਵਜੂਦ ਆਪਣੇ ਆਪ ਨੂੰ ਇਸ ਮਾਇਆ ਮੋਹ ਵਿਚੋਂ ਕੱਢ ਨਹੀਂ ਸਕਦਾ। ਟੀਹਟੂ ਜਵਾਨ ਹੈ, ਖੂਬਸੂਰਤ ਤੇ ਪੈਸੇ ਵਾਲਾ ਵੀ। ਇਸ ਲਈ ਮਾਇਆ ਚੱਕਰ ਦੇ ਨਾਲ ਕੁੜੀਆਂ ਦਾ ਚੱਕਰ ਵੀ ਹੈ ਜਿਨ੍ਹਾਂ ਨੂੰ ਉਹ ਆਪਣੇ ਹਰ ਕੰਮ ਲਈ ਵਰਤਦਾ ਹੈ। ਇਥੋਂ ਤਕ ਕਿ ਉਹਦੀ ਆਪਣੀ ਸਕੀ ਭੈਣ ਵੀ ਇਸ ਤਾਣੇ-ਪੇਟੇ ਦਾ ਹਿੱਸਾ ਬਣੀ ਹੋਈ ਹੈ। ਨਾਟਕ ਦੇ ਪਾਤਰ ਅਜਿਹੇ ਘਾਗ ਹਨ ਕਿ ਉਨ੍ਹਾਂ ਨੂੰ ਰਾਹਾਂ ਦੀਆਂ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਹੀ ਨਹੀਂ ਪੈਂਦਾ। ਪਾਤਰਾਂ ਦੀ ਭਾਸ਼ਾ ਉਨ੍ਹਾਂ ਦੇ ਚਰਿੱਤਰ ਅਨੁਸਾਰ ਹੈ। ਅਰਥ ਭਰਪੂਰ ਵਾਰਤਾਲਾਪ ਪਾਤਰਾਂ ਦੀ ਮਾਨਸਿਕਤਾ ਨੂੰ ਉਘਾੜਦੇ ਜਾਪਦੇ ਹਨ। ਮੰਚੀਕਰਨ ਦੇ ਪੱਖੋਂ ਨਾਟਕ ਵਿਚ ਭਰਪੂਰ ਮਸਾਲਾ ਹੈ।

ਨਿਸ਼ਚੇ ਹੀ ਚਰਨ ਦਾਸ ਸਿੱਧੂ ਪ੍ਰਤੀਬਧ ਲੇਖਕ ਹੈ ਜਿਸਦੀ ਪ੍ਰਤੀਬਧਤਾ ਪੰਜਾਬੀ ਨਾਟਕ ਤੇ ਰੰਗਮੰਚ ਦੇ ਮਾਧਿਅਮ ਰਾਹੀਂ ਮਾਨਵੀ ਹਿੱਤਾਂ ਦੇ ਨਾਲ ਹੈ। ਅਜੋਕੇ ਯਥਾਰਥ ਨੂੰ ਚਿਤਰਦਾ ਉਹ ਆਪਣੇ ਨਾਟਕਾਂ ਵਿਚ ਪੇਂਡੂ ਤੇ ਸ਼ਹਿਰੀ ਜੀਵਨ ਦੀਆਂ ਵਿਵਿਧ ਸਮਸਿਆਵਾਂ ਦੀਆਂ ਪਰਤਾਂ ਨੂੰ ਖੋਲ੍ਹਣ ਦਾ ਯਤਨ ਕਰਦਾ ਹੈ। ਸਾਹਿਤ ਦੇ ਬਾਕੀ ਰੂਪਾਂ ਦੇ ਮੁਕਾਬਲੇ ਨਾਟਕ ਇਕ ਔਖੀ ਵਿਧਾ ਹੈ ਕਿਉਂਕਿ ਇਸ ਦੇ ਪਾਠਗਤ ਮਤਨ ਦੇ ਨਾਲ ਨਾਲ ਰੰਗ ਮੰਚੀ-ਮਤਨ ਦੀ ਵੀ ਆਵਸ਼ਕਤਾ ਹੁੰਦੀ ਹੈ, ਜੋ ਨਿਰੰਤਰ ਲੰਮੇ ਸਮੇਂ ਦੀ ਘਾਲਣਾ ਦੀ ਮੰਗ ਕਰਦਾ ਹੈ। ਸਿੱਧੂ ਜਿਸ ਗਤੀ ਨਾਲ ਨਾਟਕ ਲਿਖ ਰਿਹਾ ਹੈ, ਉਹ ਖੁਸ਼ੀ ਵਾਲੀ ਗੱਲ ਵੀ ਹੈ ਤੇ ਚਿੰਤਾ ਵਾਲੀ ਵੀ। ਕਿਉਂਕਿ 1989 ਵਿਚ ਛਪੇ **ਜੀਤਾ**

**ਫਾਹੇ ਲੱਗਣਾ, ਕਿਰਪਾ ਬੋਣਾ, ਸ਼ੇਕਸਪੀਅਰ ਦੀ ਧੀ, ਅਮਾਨਤ ਦੀ ਲਾਠੀ** ਤੇ **ਸ਼ਿਰੀਪਦ ਰੇਖਾ ਗਰੰਥ** ਵਿਚੋਂ ਕੋਈ ਇਕ ਵੀ ਨਾਟਕ ਅਜਿਹਾ ਨਹੀਂ ਹੈ ਜਿਸਨੂੰ ਪੰਜਾਬੀ ਨਾਟਕ ਦੀ ਅਭੁੱਲ ਉਪਲਬਧੀ ਕਿਹਾ ਜਾ ਸਕੇ, ਇਸਦੇ ਬਾਵਜੂਦ ਕਿ ਇਹ ਸਾਰੇ ਨਾਟਕ ਚਰਚਿਤ ਹਨ। ਇਹ ਠੀਕ ਹੈ ਕਿ ਦਿੱਲੀ ਵਿਚ ਪੰਜਾਬੀ ਨਾਟਕ ਤੇ ਰੰਗਮੰਚ ਦੀ ਪਹਿਚਾਣ ਸਪਰੂ-ਹਾਊਸ ਦੇ ਹਲਕੇ ਪੇਸ਼ਾਵਰ ਪੱਧਰ ਨਾਲੋਂ ਵੱਖ ਹੋ ਗਈ ਹੈ, ਜਿਸਦਾ ਸੇਹਰਾ ਕਿਸੇ ਸਰਕਾਰੀ ਸੰਸਥਾ ਅਥਵਾ ਅਦਾਰੇ ਸਿਰ ਨਹੀਂ ਬਲਕਿ ਚਰਨ ਦਾਸ ਸਿੱਧੂ ਸਿਰ ਬੱਝਦਾ ਹੈ। ਜਿਸ ਵਿਚ ਉਸਦੇ ਨਾਲ ਉਸਦੇ ਪਰਿਵਾਰ ਦਾ ਵੀ ਮਹੱਤਵਪੂਰਨ ਯੋਗਦਾਨ ਹੈ। ਉਸਦੇ ਨਾਟਕਾਂ ਦੇ ਆਰੰਭ ਵਿਚ ਭੂਮਿਕਾਵਾਂ ਰੂਪ ਵਿਚ ਛਪੇ ਅਖਬਾਰਾਂ ਦੇ ਰੀਵਿਊਜ਼ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਦਿੱਲੀ ਵਿਚ ਉਸਦੇ ਨਾਟਕਾਂ ਦੀ ਚਰਚਾ ਹੈ। ਇਸਦੇ ਨਾਲ ਹੀ ਇਸ ਗੱਲ ਤੋਂ ਵੀ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਉਸ ਦੇ ਨਾਟਕ ਗਿਣਤੀ ਦੀ ਭਰਮਾਰ ਕਾਰਨ ਫਾਰਮੂਲਾ ਸਿਧਾਂਤ ਦੀ ਹੱਦ ਵਿਚ ਆ ਜਾਂਦੇ ਹਨ ਜਿਸ ਕਾਰਨ ਗੁਣਾਤਮਿਕ ਸਿਰਜਣਾ ਦਾ ਰਾਹ ਰੁਕ ਜਾਣ ਦਾ ਖਦਸ਼ਾ ਖੜਾ ਹੋ ਜਾਂਦਾ ਹੈ।

**ਇਕਾਂਗੀ ਨਾਟਕ-ਸਿਧਾਂਤ ਅਤੇ ਤਕਨੀਕ**/ਸਮੀਖਿਆ/ਗੁਰਚਰਨ ਸਿੰਘ ਜਸੂਜਾ/ਪੰਜਾਬੀ ਰਾਈਟਰਜ਼ ਕੋਆਪਰੇਟਿਵ, ਨਵੀਂ ਦਿੱਲੀ/30 ਰੁਪਏ/ਰੀਵਿਊਕਾਰ : **ਕਮਲੇਸ਼ ਉੱਪਲ (ਡਾ.)**

ਅੱਧੀ ਦਰਜਨ ਪੂਰੇ ਸਮਾਜਿਕ ਨਾਟਕਾਂ ਤੋਂ ਇਲਾਵਾ ਏਨੀ ਹੀ ਗਿਣਤੀ ਵਿਚ ਹੋਰ ਧਾਰਮਿਕ/ਇਤਿਹਾਸਿਕ ਨਾਟਕ ਰਚਣ ਵਾਲੇ ਗੁਰਚਰਨ ਸਿੰਘ ਜਸੂਜਾ ਨੇ ਇਕਾਂਗੀ ਨਾਟਕਾਂ ਅਤੇ ਕਾਵਿ ਨਾਟਕ ਦੀ ਵਿਧਾ ਉਤੇ ਵੀ ਹੱਥ ਅਜ਼ਮਾਇਆ ਹੈ। ਉਸ ਦੀ ਹੁਣ ਵਾਲੀ ਪੁਸਤਕ "ਇਕਾਂਗੀ ਨਾਟਕ ਸਿਧਾਂਤ ਤੇ ਤਕਨੀਕ" ਆਲੋਚਨਾ ਦੀ ਪੁਸਤਕ ਹੈ। 1987 ਵਿਚ ਛਪੀ ਜਸੂਜਾ ਦੀ ਇਹ ਕਿਤਾਬ ਇਕਾਂਗੀ ਨਾਟਕ ਦਾ ਪੰਜਾਬੀ ਇਕਾਂਗੀ ਨਾਟਕਾਂ ਦੇ ਸੰਦਰਭ ਵਿਚ ਸਮੁੱਚਾ ਵਿਸ਼ਲੇਸ਼ਣ ਪ੍ਰਸਤੁਤ ਕਰਦੀ ਹੈ। ਇਹ ਪੁਸਤਕ ਸਰਲ ਪਰ ਵਿਸਤੀਰਣ ਢੰਗ ਨਾਲ ਇਕਾਂਗੀ ਨਾਟਕ ਦੀਆਂ ਸਮਸਤ ਵਿਸ਼ੇਸ਼ਤਾਈਆਂ ਦਾ ਵੇਰਵਾ ਦਿੰਦੀ ਹੈ ਅਤੇ ਇਕ ਚੰਗੇ ਅਧਿਆਪਕ ਵਾਂਗ ਨਿੱਕੀ ਗੱਲ ਨੂੰ ਵਿਸਥਾਰ ਸਹਿਤ ਸਮਝਾਉਣ ਦੀ ਵਿਧੀ ਅਨੁਸਾਰ ਲਿਖੀ ਗਈ ਹੈ। ਇਕਾਂਗੀ ਨਾਟਕ ਨਾਲ ਸੰਬੰਧਿਤ ਹਰ ਪੱਖ ਅਤੇ ਹਰ ਨੁਕਤੇ ਨੂੰ ਸਪਸ਼ਟ ਕਰਨ ਲਈ ਜਸੂਜਾ ਨੇ ਪੰਜਾਬੀ ਇਕਾਂਗੀਆਂ ਵਿਚੋਂ ਉਦਾਹਰਣਾਂ ਦੇ ਦੇ ਕੇ ਇਸ ਪੁਸਤਕ ਨੂੰ ਪੰਜਾਬੀ ਨਾਟਕ ਸਾਹਿਤ ਦੇ ਵਿਦਿਆਰਥੀਆਂ ਲਈ ਅਤੀ ਲਾਹੇਵੰਦ ਬਣਾ ਦਿੱਤਾ ਹੈ। ਵਿਦਵਤਾਪੂਰਨ ਬਿਆਨਾਂ ਜਾਂ ਟਿੱਪਣੀਆਂ ਨੂੰ ਅਧਾਰ ਬਣਾ ਕੇ ਗਹਿਰ-ਗੰਭੀਰ ਅਤੇ ਭਾਰੇ ਭਾਰੇ ਬਿਆਨ ਪੇਸ਼ ਕਰਨ ਦੀ ਬਜਾਇ ਇਸ ਵਿਚ ਇਕ ਕਲਾਸ ਰੂਮ ਵਰਗਾ ਮਾਹੌਲ ਸਿਰਜ ਕੇ ਸਹਿਜ ਭਾਵ ਨਾਲ ਤੇ ਬਰੀਕਬੀਨੀ ਨਾਲ ਇਕਾਂਗੀ ਨਾਟਕ ਦੀ ਵਿਧਾ ਦੀ ਬਣਤਰ ਨੂੰ ਪਰਤ ਦਰ ਪਰਤ ਅਤੇ ਅੰਗ ਪ੍ਰਤੀ ਅੰਗ ਖੋਲ੍ਹ ਕੇ ਬਿਆਨਿਆ ਗਿਆ ਹੈ। ਕਲਾਸ-ਰੂਮੀ ਮਾਹੌਲ ਦੱਸਣ ਤੋਂ ਭਾਵ ਨਹੀਂ ਕਿ ਆਲੋਚਕ ਦੀ ਪਹੁੰਚ ਨਿਰੀ ਪਾਠ-ਪੁਸਤਕੀ ਹੈ। ਸਗੋਂ ਭਾਵ ਇਹ ਹੈ ਕਿ ਦੀ ਪਹੁੰਚ ਵਿਚ ਸਰਲਤਾ ਅਤੇ ਵਿਸਥਾਰ ਦੋਹਾਂ ਤੋਂ ਕੰਮ ਲੈਂਦਿਆਂ ਹੋਇਆਂ ਲੇਖਕ ਨੇ ਇਸ ਪ੍ਰਕਾਰ ਕਲਮ ਵਰਤੀ ਹੈ ਕਿ ਉਹ ਇਕਾਂਗੀ ਦੀ ਬਣਤਰ ਨੂੰ ਕੈਮਰੇ ਦੀ ਅੱਖ ਵਾਂਗ ਪੂਰੀ ਤਰਾਂ ਉਘਾੜ ਕੇ ਸਾਹਮਣੇ ਰੱਖ ਦਿੰਦਾ ਹੈ। ਇਸ ਪਹੁੰਚ ਨੂੰ ਅਪਣਾ ਕੇ ਪੰਜਾਬੀ ਵਿਚ ਬਹੁਤ ਘੱਟ ਆਲੋਚਨਾ ਪੁਸਤਕਾਂ ਲਿਖੀਆਂ ਗਈਆਂ ਹਨ।

ਪੁਸਤਕ ਵਿਚ ਇਕਾਂਗੀ ਦਾ ਵਿਸ਼ਲੇਸ਼ਣ ਭਾਵੇਂ ਪਰੰਪਰਾ ਅਨੁਸਾਰ ਹੋਇਆ ਹੈ ਅਰਥਾਤ ਇਕਾਂਗੀ ਦਾ ਸਿਧਾਂਤਕ ਵਿਸ਼ਲੇਸ਼ਣ, ਉਸ ਦੇ ਸੋਮੇ ਅਤੇ ਸਮੱਗਰੀ, ਵਿਸ਼ਾ ਅਤੇ ਉੱਦੇਸ਼, ਕਥਾਨਕ ਆਦਿ ਸਾਰੇ ਪੱਖਾਂ ਉਤੇ ਉਦਾਹਰਣਾਂ ਸਹਿਤ ਵਿਚਾਰ ਹੋਈ ਹੈ। ਉਪਰੰਤ ਲੇਖਕ ਨੇ ਇਕਾਂਗੀ ਅਤੇ ਪੂਰੇ ਨਾਟਕ ਦੇ ਅੰਤਰ ਨੂੰ ਆਕਾਰ, ਦ੍ਰਿਸ਼-ਵੰਡ, ਕਥਾ-ਵਸਤੂ, ਪਾਤਰਾਂ ਦੀ ਗਿਣਤੀ ਅਤੇ ਘਾੜਤ ਦੇ ਆਧਾਰ 'ਤੇ ਦ੍ਰਿਸ਼ਟਾਂਤ ਦੇ ਦੇ ਕੇ ਸਪਸ਼ਟ ਕਰ ਦਿੱਤਾ ਹੈ। ਪੰਜਾਬੀ ਦੇ ਆਲੋਚਕਾਂ ਲਈ ਇਕਾਂਗੀ ਦੀ ਪੜਚੋਲ ਭਾਵੇਂ ਕੋਈ ਨਵਾਂ ਵਿਸ਼ਾ ਨਹੀਂ ਅਤੇ ਇਸ ਵਿਸ਼ੇ ਉਤੇ ਪਹਿਲੀ ਸਰਬ-ਪੱਖੀ ਅਤੇ ਸੰਪੂਰਨ ਪੁਸਤਕ ਰੋਸ਼ਨ ਲਾਲ ਆਹੂਜਾ ਤੋਂ ਪੰਜਾਬ ਰਾਜ ਪਾਠ ਪੁਸਤਕ ਬੋਰਡ ਨੇ ਲਿਖਵਾਈ ਸੀ। ਇਸ ਤੋਂ ਇਲਾਵਾ ਡਾ. ਅਤਰ ਸਿੰਘ ਦੁਆਰਾ "ਚੋਣਵੇਂ ਪੰਜਾਬੀ ਇਕਾਂਗੀ" ਵਿਚ ਅਤੇ ਡਾ. ਹਰਚਰਨ ਸਿੰਘ ਦੀ ਸੰਪਾਦਿਤ ਪੁਸਤਕ "ਰੰਗਮੰਚ ਲਈ ਚੋਣਵੇਂ ਇਕਾਂਗੀ" ਵਿਚ ਇਕਾਂਗੀ ਦੇ ਨਿਕਾਸ ਅਤੇ ਵਿਸ਼ਲੇਸ਼ਣ ਦੀ ਭਰਪੂਰ ਚਰਚਾ ਮਿਲਦੀ ਹੈ। ਪਰ ਜਸੂਜਾ ਦੀ ਮੌਜੂਦਾ ਪੁਸਤਕ 'ਇਕਾਂਗੀ ਨਾਟਕ ਸਿਧਾਂਤ ਤੇ ਸਮੀਖਿਆ' ਨੇ ਜਿਸ ਪ੍ਰਕਾਰ ਸਰਬਪੱਖੀ ਚਾਨਣ ਇਕਾਂਗੀ ਦੀ ਵਿਧਾ ਉਤੇ ਪਾਇਆ ਹੈ, ਉਹ ਪੰਜਾਬੀ ਆਲੋਚਨਾ ਦੇ ਖੇਤਰ ਵਿਚ ਲਾਹੇਵੰਦ ਅਤੇ ਉਪਕਾਰੀ ਕਦਮ ਕਿਹਾ ਜਾਣਾ ਚਾਹੀਦਾ ਹੈ। ਸਮੁੱਚੇ ਪ੍ਰਤਿਨਿਧੀ ਪੰਜਾਬੀ ਇਕਾਂਗੀ ਸਾਹਿਤ ਵਿਚੋਂ ਦ੍ਰਿਸ਼ਟਾਂਤ ਦੇ ਦੇ ਕੇ ਇਕਾਂਗੀ ਨਾਟਕ ਦੀ ਬਣਤਰ ਨੂੰ ਸਮਝਾਉਣ, ਪੰਜਾਬੀ ਸਾਹਿਤ ਦੇ ਵਿਦਿਆਰਥੀਆਂ ਲਈ ਬਹੁਤ ਉਪਯੋਗੀ ਸਾਬਤ ਹੋਵੇਗਾ।

**ਤੇ ! ਕੁਰਸੀ ਬੋਲ ਪਈ**/ਰਾਜਿੰਦਰ ਬਿੱਲਾ/ਮੁਕਤਾ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ/30 ਰੁਪਏ/ਰੀਵਿਊਕਾਰ : **ਗੁਲਵਿੰਦਰ ਕੌਰ**

ਅੱਜ ਦਾ ਪੰਜਾਬੀ ਨਾਟਕ, ਜੀਵਨ ਦੀਆਂ ਅਨੇਕ ਪਰਤਾਂ ਤੇ ਸਾਡਾ ਧਿਆਨ ਪੁਆਉਂਦਾ ਹੈ। ਪਹਿਲਾਂ ਪਹਿਲ ਨਾਟਕ ਵਿਚ ਸਧਾਰਨ ਜਿਹੀ ਮੰਚੀ ਪ੍ਰਕਿਰਿਆ ਹੁੰਦੀ ਸੀ ਪਰੰਤੂ ਅੱਜ ਦਾ ਪੰਜਾਬੀ ਨਾਟਕ ਪਾਤਰਾਂ ਦੇ ਮਾਨਸਿਕ ਵੇਗ ਨੂੰ ਬਹੁਤ ਵਧੀਆ ਤਰੀਕੇ ਨਾਲ ਪੇਸ਼ ਕਰਦਾ ਹੈ। ਅੱਜ ਦੇ ਨਾਟਕ ਵਿਚ ਜਦੋਂ ਕਿ ਬਹੁਤ ਹੀ ਨਵੇਂ ਪ੍ਰਯੋਗ ਕੀਤੇ

ਜਾ ਰਹੇ ਹਨ, ਉਨ੍ਹਾਂ ਵਿਚ ਰਾਜਿੰਦਰ 'ਬਿੱਲਾ' ਵੀ ਆਪਣੇ ਪਹਿਲੇ ਸੰਗ੍ਰਹਿ 'ਤੇ ਕੁਰਸੀ ਬੋਲ ਪਈ' ਨਾਲ ਪ੍ਰਵੇਸ਼ ਹੁੰਦਾ ਹੈ।

ਰਾਜਿੰਦਰ ਬਿੱਲਾ ਦੇ ਸਾਰੇ ਦੇ ਸਾਰੇ ਨਾਟਕ ਇਕ ਹੀ ਰੂਪ ਵਿਧਾ ਵਿਚ ਲਿਖੇ ਗਏ ਹਨ। ਲੇਖਕ ਨੇ ਆਪਣੇ ਵੱਖ-ਵੱਖ ਨਾਟਕਾਂ ਰਾਹੀਂ ਸਮਾਜ ਵਿਚ ਜੋ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ ਉਸ ਨੂੰ ਸਾਡੇ ਸਾਹਮਣੇ ਮੂਰਤੀਮਾਨ ਕੀਤਾ ਹੈ। ਇਹ ਨਾਟਕ ਲੇਖਕ ਦੀ ਅਗਾਂਹ-ਵਧੂ ਸੋਚ ਨੂੰ ਸਾਡੇ ਸਾਹਮਣੇ ਪੇਸ਼ ਕਰਦੇ ਹਨ।

ਪਹਿਲੇ ਨਾਟਕ 'ਤੇ ਕੁਰਸੀ ਬੋਲ ਪਈ' ਵਿਚ ਲੇਖਕ ਨੇ ਕੁਰਸੀ ਨੂੰ ਸੱਤਾ ਦਾ ਪ੍ਰਤੀਕ ਮੰਨਿਆ ਹੈ ਤੇ ਪ੍ਰਸ਼ਾਸਨ-ਪ੍ਰਬੰਧ ਉਤੇ ਤਿੱਖੇ ਵਿਅੰਗ ਨੂੰ ਵੀ ਸਾਡੇ ਸਾਹਮਣੇ ਪੇਸ਼ ਕੀਤਾ ਹੈ। ਇਸ ਵਿਚ ਲੇਖਕ ਦੱਸਣਾ ਚਾਹੁੰਦਾ ਹੈ ਕਿ ਕੁਰਸੀ ਬਦਕਾਰ ਨਹੀਂ ਹੈ ਪਰ ਇਸ ਤੇ ਬੈਠਣ ਵਾਲੇ ਜਾਂ ਜਿਹੜੇ ਇਸਦੀ ਵਰਤੋਂ ਕਰਦੇ ਹਨ, ਉਹ ਬੇਈਮਾਨ, ਝੂਠੇ ਤੇ ਮਕਾਰ ਹਨ। ਇਸ ਕੁਰਸੀ ਨੂੰ ਪ੍ਰਾਪਤ ਕਰਨ ਲਈ ਪਾਤਰਾਂ ਨੂੰ ਵੱਖ-ਵੱਖ ਤਰ੍ਹਾਂ ਦੀਆਂ ਭੂਮਿਕਾਵਾਂ ਰਾਹੀਂ ਪੇਸ਼ ਕਰਨ ਦਾ ਯਤਨ ਹੈ।

ਨਾਟਕ 'ਕੀ ਨਾਮ ਰੱਖੀਏ' ਵਿਚ ਲੇਖਕ ਨੇ ਦੱਸਿਆ ਹੈ ਕਿ ਅੱਜ ਕੋਈ ਵੀ ਅਖਬਾਰ, ਜਾਂ ਰਸਾਲਾ ਲੈ ਲਓ—ਸਭ ਪਾਸੇ ਦਹਿਸ਼ਤ ਦਾ ਮਾਹੌਲ ਹੀ ਬਣਿਆ ਹੋਇਆ ਹੈ। ਅਖਬਾਰਾਂ ਕਤਲਾਂ, ਪੁਲਿਸ ਮੁਕਾਬਲੇ ਤੇ ਹੋਰ ਵਖਰੇਵਿਆਂ ਦੀਆਂ ਖਬਰਾਂ ਨਾਲ ਭਰੀਆਂ ਪਈਆਂ ਹਨ। ਕਿਸੇ ਪਾਸੇ ਹਿੰਦੂ-ਸਿੱਖ ਦਾ ਮਸਲਾ ਹੈ, ਕੋਈ ਕੁਝ ਹੋਰ ਮੰਗ ਕਰਦਾ ਹੈ ਤੇ ਕੋਈ ਮੰਗ ਕਰਨ ਵਾਲਿਆਂ ਨੂੰ ਸਬਕ ਸਿਖਾਉਣਾ ਚਾਹੁੰਦੇ ਹਨ। ਅੱਜ ਕੱਲ ਲੋਕ ਇਹੋ ਜਿਹੀਆਂ ਖਬਰਾਂ ਪੜ੍ਹ-ਪੜ੍ਹ ਕੇ ਤੰਗ ਆ ਗਏ ਹਨ।

'ਲਾਸ਼' ਨਾਟਕ ਵਿਚ ਅੱਜ ਦੇ ਸਮਾਜ ਦੇ ਨੇਤਾਵਾਂ ਤੇ ਉਨ੍ਹਾਂ ਦੀਆਂ ਫੈਲਾਈਆਂ ਹੋਈਆਂ ਸਮਾਜਿਕ ਕੁਰੀਤੀਆਂ ਤੇ ਰੋਸ਼ਨੀ ਪਾਈ ਹੈ। ਪ੍ਰਸ਼ਾਸਨ-ਪ੍ਰਬੰਧ ਦੇ ਜ਼ੁਲਮ ਦਾ ਸ਼ਿਕਾਰ ਹੋਇਆ ਜਦੋਂ ਕੋਈ ਸਧਾਰਨ ਆਦਮੀ ਮਰ ਜਾਂਦਾ ਹੈ ਤਾਂ ਨੇਤਾ ਲੋਕ ਵੋਟਾਂ ਲੈਣ ਦੀ ਖਾਤਰ ਜਾਂ ਲੋਕਾਂ ਦਾ ਧਿਆਨ ਦੂਜੇ ਪਾਸੇ ਲਾਉਣ ਖਾਤਰ ਉਹ ਮਰੇ ਹੋਏ ਬੰਦੇ ਦਾ ਬੁੱਤ ਲਗਾਉਣ ਲਈ ਕਹਿੰਦਾ ਹੈ ਪਰੰਤੂ ਅੱਜ ਦੇ ਲੋਕ ਐਨੇ ਕੁ ਸਮਝਦਾਰ ਤੇ ਸੁਚੇਤ ਹੋ ਗਏ ਹਨ ਕਿ ਉਹ ਨੇਤਾ ਦੀ ਚਾਲ ਨੂੰ ਸਫਲ ਨਹੀਂ ਹੋਣ ਦਿੰਦੇ। ਇਉਂ ਨਾਟਕ ਇਕ ਭਾਵ-ਪੂਰਤ ਸੰਕੇਤ ਛੱਡ ਕੇ ਖਤਮ ਹੋ ਜਾਂਦਾ ਹੈ।

'ਗਧਾ ਬਸਤੀ' ਵਿਚ ਵੀ ਨੇਤਾ ਲੋਕਾਂ ਤੇ ਵਿਅੰਗ ਕੀਤਾ ਗਿਆ ਹੈ। ਇਸ ਵਿਚ ਦੱਸਿਆ ਹੈ ਕਿ ਸਾਰੇ ਲੀਡਰ ਤੇ ਉਨ੍ਹਾਂ ਦੇ ਚੇਲੇ ਸਾਰੇ ਗਧਿਆਂ ਵਾਂਗ ਇਕ ਹੀ ਰਾਗ ਅਲਾਪਦੇ ਹਨ ਤੇ ਇਕ ਹੀ ਸੁਰ ਵਿਚ ਹਿਣਕਦੇ ਹਨ। ਇਸ ਨਾਟਕ ਵਿਚ ਵੀ ਕੁਰਸੀ ਸੱਤਾ ਦੀ ਪ੍ਰਤੀਕ ਹੈ। ਇਸ ਵਿਚ ਦੱਸਿਆ ਗਿਆ ਹੈ ਕਿ ਗਧੇ ਵਰਗੀ ਅਕਲ ਦਾ ਮਾਲਕ ਸਾਰਿਆਂ ਨੂੰ ਇਕ ਜੁੱਟ ਹੋ ਕੇ ਬੋਲਣ ਲਈ ਕਹਿੰਦਾ ਹੈ। ਜਦ ਕਿ ਉਹ ਸਾਰੇ ਇੱਕਠੇ



ਹਿਣਕਦੇ ਹਨ। ਕੁਰਸੀ ਤੇ ਬੈਠਾ ਗਧਾ ਵੀ ਹਿਣਕਣਾ ਚਾਹੁੰਦਾ ਹੈ ਪਰ ਉਸਦੇ ਪੈਰ ਕੰਬ ਜਾਂਦੇ ਹਨ ਤੇ ਉਹ ਭੇਦ ਖੁੱਲਣ ਦੇ ਡਰ ਕਰਕੇ ਸਭ ਦੇ ਬੋਲਣ ਦਾ ਵਿਰੋਧ ਕਰਦਾ ਹੈ ਤੇ ਆਪ ਬੱਚ ਜਾਂਦਾ ਹੈ। ਇਸ ਵਿਚ ਵੀ ਨੇਤਾ ਲੋਕਾਂ ਬਾਰੇ ਦੱਸਿਆ ਹੈ ਕਿ ਉਹ ਕਿੰਨੀ ਕੁ ਫਿਤਰਤ ਦੇ ਮਾਲਕ ਹੁੰਦੇ ਹਨ।

'ਜੰਗਲ ਦਾ ਰਾਜ' ਵਿਚ ਉਲੂਆਂ ਦੇ ਪ੍ਰਤੀਕਾਂ ਰਾਹੀਂ ਸਮਾਜ ਵਿਚ ਫੈਲੀਆਂ ਹੋਈਆਂ ਕੁਰੀਤੀਆਂ ਦਾ ਜ਼ਿਕਰ ਹੈ। ਇਸ ਵਿਚ ਹੋਟਲਾਂ, ਠਾਣੇ, ਜੇਲ੍ਹਾਂ, ਵਧਦੀ ਅਬਾਦੀ ਹਿੰਦੂ-ਸਿੱਖਾਂ ਦੀ ਲੜਾਈ, ਹਾਕਮ ਸ਼੍ਰੇਣੀ ਤੇ ਨੇਤਾਵਾਂ ਦੀ ਬੇਰੁਖੀ ਦਰਸਾਈ ਹੈ। ਲੇਖਕ ਨੇ ਇਸ ਨਾਟਕ ਵਿਚ ਦੱਸਣਾ ਚਾਹਿਆ ਹੈ ਕਿ ਜੇਕਰ ਕਮਜ਼ੋਰ ਵਰਗ ਸੰਗਠਨ ਕਰਨਾ ਵੀ ਚਾਹੁੰਦਾ ਹੈ ਤਾਂ ਤਕੜਾ ਵਰਗ ਇਕੋ ਵਾਰ ਵਿਚ ਖੇਰੂ-ਖੇਰੂ ਕਰ ਦਿੰਦਾ ਹੈ। ਤਕੜਾ ਕਮਜ਼ੋਰ ਵਰਗ ਤੇ ਜ਼ੁਲਮ ਕਰਦਾ ਹੈ।

ਰਜਿੰਦਰ ਬਿੱਲਾ ਦੇ ਸਾਰੇ ਦੇ ਸਾਰੇ ਨਾਟਕ ਸਮਾਜ ਵਿਚ ਵੱਧ ਰਹੀਆਂ ਸਮਾਜਿਕ ਕੁਰੀਤੀਆਂ, ਨੇਤਾਵਾਂ ਦਾ ਲੋਕਾਂ ਤੇ ਜਬਰੀ ਰਾਜ, ਅਤੇ ਕੁਰਸੀ ਪਿਛੇ ਕੁਝ ਵੀ ਕਰ ਲੈਣ ਵਾਲੇ ਨੇਤਾਵਾਂ ਤੇ ਵਿਅੰਗ ਕਰਦੇ ਹਨ। ਨਾਟਕਕਾਰ ਆਪਣੇ ਵਿਸ਼ਿਆਂ ਪ੍ਰਤੀ ਗੰਭੀਰ ਤੇ ਸੁਚੇਤ ਹੈ। ਤਕਨੀਕ ਪੱਖੋਂ ਇਨਾ ਨਾਟਕਾਂ ਦੀ ਪੇਸ਼ਕਾਰੀ ਸਰਲ ਹੈ ਅਤੇ ਇਹ ਨਾਟਕੀ ਪੱਖੋਂ ਰੰਗ-ਮੰਚ ਦੇ ਆਡੰਬਰਾਂ ਤੋਂ ਮੁਕਤ ਹਨ।

---

## ਮੰਚਣ ਦੇ ਨਵੇਂ ਦਰ

'ਮੰਚਣ' ਦੀ ਪ੍ਰਕਾਸ਼ਨਾ ਜਨਵਰੀ 1987 ਵਿਚ ਸ਼ੁਰੂ ਕੀਤੀ ਗਈ ਸੀ। ਜਨਵਰੀ 1991 ਤੋਂ ਅਸੀਂ ਪੁਸਤਕ-ਲੜੀ ਦੇ ਦਰਾਂ ਵਿਚ ਹੇਠ ਲਿਖੀ ਸੋਧ ਕਰਨ ਲਈ ਮਜਬੂਰ ਹਾਂ। ਆਸ ਹੈ ਕਿ ਸਾਡੇ ਸੂਝਵਾਨ ਪਾਠਕ ਇਸ ਨੂੰ ਸਵੀਕਾਰ ਕਰਨਗੇ :

1. ਚਾਰ ਪੁਸਤਕਾਂ ਦਾ ਚੰਦਾ : 60 ਰੁਪਏ 2. ਪੁਸਤਕਾਲਿਆਂ ਵਾਸਤੇ ਚੰਦਾ : 100 ਰੁ.
3. ਵਿਦੇਸ਼ੀ ਚੰਦਾ : 300 ਰੁਪਏ 4. 31 ਮਾਰਚ 91 ਤੱਕ ਚੰਦਾ ਭੇਜਣ ਵਾਲਿਆਂ ਲਈ ਵਿਸ਼ੇਸ਼ ਰਿਆਇਤ : 40 ਰੁਪਏ।

(ਜਿਹਨਾਂ ਪਾਠਕਾਂ ਦੇ ਚੰਦੇ ਪਹਿਲਾਂ ਹੀ ਸਾਡੇ ਦਫਤਰ ਵਿੱਚ ਪੁੱਜ ਚੁਕੇ ਹਨ ਉਹਨਾਂ ਨੂੰ ਅਗਲੇ ਅੰਕ ਪੁਰਾਣੇ ਦਰ ਤੇ ਹੀ ਭੇਜੇ ਜਾਣਗੇ। ਪਰ ਇਸ ਸਮੇਂ ਉਹ ਵੀ 40 ਰੁਪਏ ਭੇਜ ਕੇ ਆਪਣਾ ਚੰਦਾ ਖਤਮ ਹੋਣ ਤੋਂ ਮਗਰੋਂ ਦੇ ਅੰਕ ਰਿਆਇਤੀ ਦਰ ਤੇ ਰਾਖਵੇਂ ਕਰਵਾ ਸਕਦੇ ਹਨ।)

ਮੈਨੇਜਰ

---



| | | | |
|---|---|---|---|
| 1 | ਆਦਮ ਤੇ ਹੱਵਾ | 5 | ਅਜੀਤ ਰਾਮ |
| 2 | ਦਿਲਾਵਰ ਮਾਂ | 6 | ਬਦਲੇ ਖੀਰੀਆਂ ਰ |
| 3 | ਛਵ੍ਹੀਆਂ ਦੀ ਰੁੱਤ | 7 | ਦੁੱਲਾ-ਭੱਟੀ |
| 4 | ਬਕਰੀ | 8 | ਆਦਮ ਖੋਰ |

## ਆਦਮ ਤੇ ਹੱਵਾ : ਸਪਰੂ ਹਾਊਸ ਦੀ ਪੁਨਰ-ਸੁਰਜੀਤੀ

ਦਿੱਲੀ ਦੇ ਪੰਜਾਬੀ ਰੰਗਮੰਚ ਵਿਚ ਇਸ ਨਾਟਕ ਦਾ ਚਰਚਾ ਕਰਨਾ ਇਸਲਈ ਬਣਦਾ ਹੈ ਕਿਉਂਕਿ ਇਹ ਨਾਟਕ ਮੁੜ-ਘਿੜ ਕੇ ਦਿੱਲੀ ਵਿਚ ਪੰਜਾਬੀ ਨਾਟਕ ਦੇ ਸੰਕਟ ਨੂੰ ਪੇਸ਼ ਕਰਦਾ ਹੈ। ਕੁਝ ਵਰ੍ਹੇ ਪਹਿਲਾ ਸਪਰੂ ਹਾਊਸ ਵਿਚ ਜੋ ਪੰਜਾਬੀ ਨਾਟਕ ਖੇਡਿਆ ਜਾਂਦਾ ਸੀ ਉਸ ਦਾ ਜ਼ੋਰ ਦੁਅਰਥੇ ਸ਼ਬਦਾਂ ਜਾਂ ਜਿਨਸੀ ਲਤੀਫੇਬਾਜ਼ੀ ਉਤੇ ਵਧੇਰੇ ਹੁੰਦਾ ਸੀ। ਰਾਕੇਸ਼ ਦੱਤਾ ਦੁਆਰਾ ਨਿਰਦੇਸ਼ਿਤ ਨਿਰੰਜਨ ਦੇਸਾਈ ਦਾ ਇਹ ਨਾਟਕ ਉਸ ਪਿਛੋਂ ਵਿਕਸਤ ਹੋਏ ਪੰਜਾਬੀ ਥੀਏਟਰ ਨਾਲ ਆਪਣਾ ਸੰਬੰਧ ਕਾਇਮ ਨ ਹੀਂ ਕਰਦਾ ਸਗੋਂ ਉਸੇ ਪੁਰਾਣੇ ਸਪਰੂ ਹਾਊਸ ਵਾਲੇ ਪੰਜਾਬੀ ਨਾਟਕ ਤੋਂ ਉਸੇ ਪਰੰਪਰਾ ਵਿਚ ਹੀ ਇਕ ਪੈਰ ਅੱਗੇ ਰੱਖਣ ਦਾ ਯਤਨ ਕਰਦਾ ਹੈ। ਇਹ ਨਾਟਕ ਉਹਨਾਂ ਸਮੱਸਿਆਵਾਂ ਨੂੰ ਲੈਂਦਾ ਹੈ ਜੋ ਮਹਾਂ ਨਗਰ ਦੀ ਮੱਧ ਸ਼੍ਰੇਣੀ ਵਿਚ ਪੈਦਾ ਹੋਈਆਂ ਹਨ ਅਤੇ ਜਿਨ੍ਹਾਂ ਦਾ ਸੰਬੰਧ ਆਦਮੀ ਤੇ ਔਰਤ ਦੇ ਬਣਦੇ ਵਿਗੜਦੇ ਜਿਨਸੀ ਸੰਬੰਧਾਂ ਨਾਲ ਹੈ ਪਰ ਉਹਨਾਂ ਨੂੰ ਗੰਭੀਰ ਰੂਪ ਵਿਚ ਵਿਚਾਰਨ ਦੀ ਥਾਂ ਇਹ ਨਾਟਕ ਬਹੁਤ ਸਿੱਧੇ, ਪੇਤਲੇ ਉਹਨਾਂ ਵਾਰਤਾਲਾਪਾਂ ਰਾਹੀਂ ਵਿਚਾਰਦਾ ਹੈ ਜਿਹਨਾਂ ਵਿਚ ਜਿਨਸੀ ਸ਼ਬਦਾਂ ਦੀ ਭਰਮਾਰ ਹੈ। ਤੇ ਇਸ ਨਾਟਕ ਨੂੰ ਦੇਖਦਿਆਂ ਦਰਸ਼ਕ ਇਕ ਵਾਰ ਫਿਰ ਉਸ ਤਰ੍ਹਾਂ ਦੀ ਜਿਨਸੀ ਲਤੀਫੇਬਾਜ਼ੀ ਦਾ ਸਵਾਦ ਲੈਣ ਲੱਗਦੇ ਹਨ, ਜਿਸ ਤਰ੍ਹਾਂ ਦਾ ਸੁਆਦ ਸਪਰੂ ਹਾਊਸ ਦੇ ਥੀਏਟਰ ਸਮੇਂ ਲੈਂਦੇ ਸਨ। ਇਹ ਨਾਟਕ ਦਿੱਲੀ ਵਰਗੇ ਮਹਾਂ ਨਗਰ ਦੇ ਮੱਧ ਸ਼੍ਰੇਣੀ ਦੇ ਪੰਜਾਬੀ ਦਰਸ਼ਕ ਨੂੰ ਇਕ ਵਾਰ ਫਿਰ ਖਤਰਨਾਕ ਮੋੜ ਵੱਲ ਮੋੜਦਾ ਹੈ। ਕੁਝ ਦੇਰ ਤੋਂ ਦਿੱਲੀ ਵਿਚ ਅਜਿਹਾ ਪੰਜਾਬੀ ਨਾਟਕ ਸਾਹਮਣੇ ਨਹੀਂ ਆਇਆ ਜੋ ਇਥੋਂ ਦੇ ਪੰਜਾਬੀ ਦਰਸ਼ਕ ਨੂੰ ਸੰਤੁਸ਼ਟ ਕਰ ਸਕੇ। ਦੂਜੇ, ਦਿੱਲੀ ਦੇ ਪੰਜਾਬੀ ਦਰਸ਼ਕ ਦੀ ਮਾਨਸਿਕ ਸਥਿਤੀ ਪੰਜਾਬ ਦੇ ਪੰਜਾਬੀ ਦਰਸ਼ਕ ਨਾਲੋਂ ਭਿੰਨ ਹੈ। ਉਹ ਮਹਾਂਨਗਰ ਦੇ ਭੀੜ ਭੜੱਕੇ ਅਤੇ ਰੁਝੇਵਿਆਂ ਤੋਂ ਉਕਤਾਇਆ ਹੋਇਆ ਦਰਸ਼ਕ ਹੈ। ਇਸ ਲਈ ਅਜਿਹੇ ਦਰਸ਼ਕ ਦੀ ਸਥਿਤੀ ਹਮੇਸ਼ਾਂ



ਇਕ ਖਤਰਨਾਕ ਬਿੰਦੂ ਨਾਲ ਜੁੜੀ ਹੁੰਦੀ ਹੈ। ਤੇ ਜਦੋਂ ਇਸ ਕਿਸਮ ਦਾ ਨਾਟਕ ਖੇਡਿਆ ਜਾਂਦਾ ਹੈ ਤਾਂ ਉਸ ਖਤਰਨਾਕ ਬਿੰਦੂ ਦੇ ਵਿਗਸਣ ਦੀਆਂ ਸੰਭਾਵਨਾਵਾਂ ਸਾਕਾਰ ਹੋਣ ਲਗਦੀਆਂ ਹਨ ਤੇ ਅਜਿਹੀ ਸਥਿਤੀ ਦੇ ਹੁੰਦਿਆਂ ਗੰਭੀਰ ਨਾਟਕ ਦੇ ਮੰਚਣ ਦਾ ਕੰਮ ਭਵਿੱਖ ਵਿਚ ਇਕ ਵਾਰ ਫੇਰ ਔਖਾ ਹੋ ਜਾਵੇਗਾ। (ਡਾ. ਸਤਿੰਦਰ ਸਿੰਘ ਨੂਰ)

## ਦਿਲਾਵਰ ਮਾਂ : ਬਰੈਖ਼ਤੀਅਨ ਪਹੁੰਚ-ਵਿਧੀ ਦੀ ਘਾਟ

(i)

ਅਪ੍ਰੈਲ 1990 ਦੇ ਅਖੀਰਲੇ ਹਫਤੇ ਵਿਚ ਬਰੈਖ਼ਤ ਦੇ ਨਾਟਕ 'ਮਦਰ ਕਰੇਜ' ਦੇ ਪੰਜ ਸ਼ੋਅ ਪੰਜਾਬੀ ਯੂਨੀਵਰਸਿਟੀ ਦੇ ਥੀਏਟਰ ਵਿਭਾਗ ਵਿਚ ਹੋਏ। 'ਮਦਰ ਕਰੇਜ' ਦੇ ਸ਼ੋਅ ਨਹੀਂ ਸਗੋਂ ਇਸ ਨਾਟਕ ਦੇ ਹਿੰਦੁਸਤਾਨੀ ਸਰੂਪ 'ਦਿਲਾਵਰ ਮਾਂ' ਨੂੰ ਖੇਡਿਆ ਗਿਆ। ਇਹ ਹਿੰਦੁਸਤਾਨੀ ਸਰੂਪ ਜਿਤੇਂਦਰ ਕੌਸ਼ਲ ਦਾ ਤਿਆਰ ਕੀਤਾ ਹੈ ਅਤੇ ਪ੍ਰਸਤੁਤੀ ਦੀ ਨਿਰਦੇਸ਼ਨਾ ਕੀਤੀ ਸ਼੍ਰੀ ਕ੍ਰਿਸ਼ਨ ਦਿਵੇਦੀ ਨੇ। ਮੱਧਕਾਲੀ ਯੂਰਪ ਦੀ ਤੀਹ-ਸਾਲਾ ਧਰਮਾਂ ਦੀ ਜੰਗ ਵਿਚੋਂ ਰੋਟੀ-ਰੋਜ਼ੀ ਕਮਾਉਂਦੀ ਔਰਤ ਐਨਾ ਫ਼ਾਇਰਲਿੰਗ ਬਰੈਖ਼ਤ ਦੇ ਸਿਰਜੇ ਅਮਰ ਕਿਰਦਾਰਾਂ ਵਿਚੋਂ ਹੈ। ਇਸ ਭੂਮਿਕਾ ਵਿਚ ਰੁਪਿੰਦਰ ਕੌਰ ਨੇ ਆਪਣੀ ਅਭਿਨੈ ਸਮਰੱਥਾ ਦਾ ਪ੍ਰਦਰਸ਼ਨ ਚੰਗਾ ਕੀਤਾ। ਨਾਇਕਾ ਦੀ ਭੂਮਿਕਾ ਤੋਂ ਇਲਾਵਾ ਹੋਰ ਭੂਮਿਕਾਵਾਂ ਵਿਚ ਸਨ —ਤੇਜਵੰਤ ਅਤੇ ਪਵਨ (ਐਲਿਫ), ਮੁਜ਼ੱਫਰ ਅਨੇ ਗੁਰਿੰਦਰ (ਸਵਿਸਚੀਜ਼), ਭੂਪਿੰਦਰ ਅਤੇ ਅਵਤਾਰ (ਕੁੱਕ ਜਾਂ ਰਸੋਈਆ), ਸੁਭਾਸ਼ ਅਤੇ ਦਿਲਵੀਰ (ਪਾਦਰੀ,) ਕੁਸਮ ਅਤੇ ਸੁਖਵਿੰਦਰ (ਇਵੇਤੀ)। ਇਹ ਪ੍ਰਸਤੁਤੀ ਐਪਿਕ ਥੀਏਟਰ ਦੀਆਂ ਲੋੜਾਂ ਜਾਂ ਵਿਸ਼ੇਸ਼ਤਾਈਆਂ ਨੂੰ ਨਹੀਂ ਸੀ ਪੂਰਦੀ ਭਾਵੇਂ ਕਿ ਉਂਜ ਇਸ ਨੇ ਦਰਸ਼ਕਾਂ ਨੂੰ ਪ੍ਰਭਾਵਿਤ ਕੀਤਾ। ਇਸ ਦਾ ਇਕ ਕਾਰਨ ਸ਼ਾਇਦ ਇਹ ਵੀ ਸੀ ਕਿ ਮਹਾਂਨਾਟੀ ਅਭਿਨੈ ਸਮਰੱਥਾ ਦਰਸਾਉਣ ਲਈ ਲੋੜੀਂਦੀ ਸਪੇਸ ਨਹੀਂ ਸੀ ਕਿਉਂਕਿ ਵਿਭਾਗੀ ਸਟੂਡਿਓ ਥੀਏਟਰ ਦੀ ਸਟੇਜ ਛੋਟੀ ਹੈ ਜਿਸ ਦਾ ਕਾਫ਼ੀ ਹਿੱਸਾ ਦਿਲਾਵਰ ਮਾਂ ਦੀ ਕੈਂਟੀਨ ਵੈਗਨ ਨੇ ਮਲ ਲਿਆ ਸੀ। ਐਪਿਕ ਐਕਟਿੰਗ ਵਿਚ ਹਰ ਭਾਵਨਾ ਦਾ ਵਸਤੂਕਰਨ ਕਰ ਦੇਣ ਦੀ ਜੋ ਗੁੰਜਾਇਸ਼ ਹੁੰਦੀ ਹੈ ਉਸ ਦੀ ਵਰਤੋਂ ਇਹ ਪ੍ਰਸਤੁਤੀ ਨਹੀਂ ਕਰ ਸਕੀ। ਇਸ ਪ੍ਰਕਾਰ ਹੀ ਸੰਗੀਤ ਦੀ ਵਰਤੋਂ ਵੀ ਵਿਥ ਜਾਂ ਅਲਹਿਦਗੀ ਜਾਂ ਵੱਧ ਥੀਏਟਰੀਅਤਾ ਦੇ ਮੰਤਵ ਤੋਂ ਨਹੀਂ ਹੋਈ। ਸਮੁੱਚੇ ਨਾਟਕ ਵਿਚ ਰੋਸ਼ਨੀ ਦੀ ਨਿਵੇਕਲੀ ਕਿਰਨ ਵਾਂਗ ਚਮਕਦੀ ਰਹੀ ਹਰਵਿੰਦਰ ਬਬਲੀ ਜਿਸ ਨੇ ਗੂੰਗੀ ਕੈਥਰੀਨ ਦੀ ਭੂਮਿਕਾ ਤਨੋਂ ਮਨੋਂ ਹੀ ਨਹੀਂ ਸਗੋਂ ਇਕ ਐਕਟਰੈਸ ਦੇ ਤਨੋਂ ਮਨੋਂ ਨਿਭਾਈ। ਹਰਵਿੰਦਰ ਦੀ ਪ੍ਰਤਿਭਾ ਵਿਚ ਹਰ ਪ੍ਰਕਾਰ ਦੇ ਅਭਿਨੈ ਨੂੰ ਸਮਝਣ ਦੀ ਸਮਰੱਥਾ ਹੈ ਅਤੇ ਉਹ ਬਰੈਖ਼ਤੀ ਅਭਿਨੈ ਦੇ ਵਿਸਤਾਰਾਂ ਨੂੰ ਆਪ ਮੁਹਰੇ ਹੀ ਛੂਹ ਰਹੀ ਸੀ। ਬਾਕੀ ਇਸ ਖੇਡ ਵਿਚ ਸ਼ਾਮਿਲ ਸੀ ਸੁਭਾਸ਼ ਪੁਰੀ ਦਾ ਮੇਕ-ਅੱਪ,

ਧਰਮਵੀਰ ਤੇ ਗੁਰਮੀਤ ਦਾ ਚੁਣਿਆ ਤੇ ਤਿਆਰ ਕੀਤਾ ਸੰਗੀਤ, ਪੀ. ਐਨ. ਸ਼ਾਹੀ ਦੀ ਰੋਸ਼ਨੀ ਅਤੇ ਲੋਕ ਨਾਥ ਦੀ ਮੰਚ-ਸੱਜਾ। (ਡਾ. ਕਮਲੇਸ਼ ਉੱਪਲ)

(II)

## ਬਰੈਖ਼ਤੀ ਨਾਟਕ ਦੀ ਗ਼ੈਰ-ਬਰੈਖ਼ਤੀ ਪੇਸ਼ਕਾਰੀ

ਥੀਏਟਰ ਅਤੇ ਟੈਲੀਵਿਜ਼ਨ ਵਿਭਾਗ ਵਲੋਂ ਬਰੈਖ਼ਤ ਦੇ ਸੰਸਾਰ ਪ੍ਰਸਿਧ ਨਾਟਕ "ਦਿਲਾਵਰ ਮਾਂ" (Mother courage and her Children) ਦੀ ਹਿੰਦੀ ਵਿਚ ਪੇਸ਼ਕਾਰੀ ਦੀ ਕੋਸ਼ਿਸ਼ ਕੀਤੀ ਗਈ। ਇਸ ਗੱਲ ਦੀ ਮਹਾਨਤਾ ਹੋਰ ਵੀ ਵੱਧ ਜਾਂਦੀ ਹੈ ਕਿ ਇਹ ਪੇਸ਼ਕਾਰੀ ਥੀਏਟਰ ਦੇ 'ਸਿਖਾਂਦਰੂਆਂ' ਦੁਆਰਾ ਕੀਤੀ ਗਈ, ਕਿਉਂਕਿ ਸ਼ੌਕੀਆ ਨਾਟ-ਮੰਡਲੀਆਂ ਨੂੰ ਕਿਸੇ ਪੇਸ਼ਕਾਰੀ ਸਮੇਂ ਕਈ ਆਜ਼ਾਦੀਆਂ ਹੁੰਦੀਆਂ ਹਨ ਜਦੋਂ ਕਿ ਵਿਭਾਗਾਂ ਦੀਆਂ ਪੇਸ਼ਕਾਰੀਆਂ ਨੂੰ ਅਸੀਂ ਇਕ ਖਾਸ ਵਿਧਾ ਵਿਚ ਬੰਨ੍ਹੀ ਹੋਣ ਦੀ ਆਸ ਕਰਦੇ ਹਾਂ, ਪਰ ਮੌਜੂਦਾ 6 ਪ੍ਰੋਡਕਸ਼ਨਾਂ ਵਿਚ ਟਿਹ ਗਲ ਨਹੀਂ ਮਿਲੀ। ਇਹ ਦੁਖਦਾਈ ਹੈ ਵਿਭਾਗ ਦੇ ਵਿਦਿਆਰਥੀਆਂ ਲਈ ਵੀ, ਦਰਸ਼ਕਾਂ ਲਈ ਵੀ ਅਤੇ ਜੇ ਅਚੇਤਨ ਤੌਰ 'ਤੇ ਇਹ ਵਾਪਰਿਆ ਤਾਂ ਨਿਰਦੇਸ਼ਕਾਂ ਲਈ ਵੀ।

ਬਰੈਖ਼ਤ ਨੇ ਉਹਨਾਂ ਵਿਚਾਰਾਂ ਨੂੰ ਚੈਲਿੰਜ ਕੀਤਾ ਸੀ ਜਿਹਨਾਂ ਅਨੁਸਾਰ ਥੀਏਟਰ ਜ਼ਿੰਦਗੀ ਦੀ ਨਕਲ ਉਤਾਰਦਾ ਹੈ। ਬਰੈਖ਼ਤ ਨੇ ਆਪਣੇ "ਐਪਿਕ" ਥੀਏਟਰ ਵਿਚ ਐਲੀਨੇਸ਼ਨ ਦੀ ਧਾਰਾ ਨੂੰ ਅੱਗੇ ਲਿਆਂਦਾ। ਇਸ ਰੀਵਿਊ ਵਿਚ ਅਸੀਂ ਬਰੈਖ਼ਤ ਦੇ ਸਾਹਿਤਕ ਪੱਖਾਂ ਨਾਲੋਂ ਉਸ ਦੇ ਤਕਨੀਕੀ ਪੱਖਾਂ ਬਾਰੇ ਜ਼ਿਆਦਾ ਗਲ ਕਰਾਂਗੇ।

ਪਹਿਲਾਂ ਨਾਟਕ ਦੀ ਕਹਾਣੀ ਬਾਰੇ—ਇਹ ਨਾਟਕ ਉਹਨਾਂ ਲੋਕਾਂ ਦੀ ਕਹਾਣੀ ਹੈ, ਜਿੰਨ੍ਹਾਂ ਦੀਆਂ ਜ਼ਿੰਦਗੀ ਦੀਆਂ ਬਾਹਰਮੁਖੀ ਲੋੜਾਂ ਉਨ੍ਹਾਂ ਤੋਂ ਉਹ ਕੰਮ ਕਰਵਾਉਂਦੀਆਂ ਹਨ, ਜੋ ਉਨ੍ਹਾਂ ਦੇ ਅਨੁਸਾਰੀ ਨਹੀਂ ਹਨ। ਮੁਖ ਪਾਤਰ ਮਾਂ ਜੰਗ ਨੂੰ ਨਫ਼ਰਤ ਕਰਦੀ ਹੈ ਪਰ ਉਸਦੀ ਰੋਜ਼ੀ (ਕੈਨਟੀਨ) ਸਿਰਫ਼ ਜੰਗ ਸਮੇਂ ਹੀ ਚਲਦੀ ਹੈ। ਬਾਬਰਚੀ ਵੀ ਜੰਗ ਨੂੰ ਚੰਗਾ ਨਹੀਂ ਸਮਝਦਾ, ਪਾਦਰੀ ਵੀ ਜੰਗ ਵਿਰੋਧੀ ਹੈ ਪਰ ਸਭ ਦੀ ਰੋਟੀ-ਰੋਜ਼ੀ ਜੰਗ ਨਾਲ ਜੁੜੀ ਹੈ। ਇਸੇ ਦਵੰਦ 'ਚੋਂ ਇਹ ਨਾਟਕ ਉਸਰਿਆ ਹੈ। ਪਹਿਲੇ ਸੀਨ ਦਾ ਆਖ਼ਰੀ ਸੰਵਾਦ "ਤੁਮ ਜੰਗ ਸੇ ਰੋਜ਼ੀ ਭੀ ਕਮਾਨਾ ਚਾਹਤੀ ਹੋ ਔਰ ਆਗ ਸੇ ਦਾਮਨ ਭੀ ਬਚਾਨਾ ਚਾਹਤੀ ਹੋ" ਮਾਂ ਦੇ ਦਵੰਦ ਤੇ ਮੋਹਰ ਲਾਉਂਦਾ ਹੈ। ਉਸਦੇ ਆਪਣੇ ਦੋਵੇਂ ਪੁਤਰਾਂ ਨੂੰ ਖੋਹਣਾ ਸਿਧੇ ਤੌਰ 'ਤੇ, ਅਤੇ ਧੀ ਕੈਥਰੀਨ ਨੂੰ ਖੋਹਣਾ ਅਸਿਧੇ ਤੌਰ ਤੇ, ਉਸ ਦੇ ਵਪਾਰ ਦੀ ਹੀ ਦੇਣ ਹਨ।

ਮਾਂ (ਰੁਪਿੰਦਰ) ਆਪਣੇ ਦੋ ਲੜਕਿਆਂ, ਆਈਲਿਫ (ਪਵਨ, ਤੇਜਵੰਤ ਮਾਂਗਟ) ਤੇ ਸਵਿਸ ਚੀਜ਼ (ਗੁਰਿੰਦਰ ਮੁਜ਼ੱਫਰ) ਅਤੇ ਇਕ ਲੜਕੀ ਕੈਥਰੀਨ (ਬਬਲੀ ਸਿੰਘ) ਨਾਲ ਸਟੇਜ ਤੇ ਆਉਂਦੀ ਹੈ ਤੇ ਇਕ ਅਜਿਹੇ ਅਫ਼ਸਰ (ਅਨਿਲ) ਨੂੰ ਮਿਲਦੀ ਹੈ ਜਿਸ ਨੂੰ ਭਰਤੀ ਕਰਕੇ ਫੌਜ ਵਿਚ ਤੁੰਨਣ ਲਈ ਕੁਝ ਜਵਾਨਾਂ ਦੀ ਜ਼ਰੂਰਤ ਹੈ। ਉਹ ਆਪਣੇ ਸਾਰਜੈਂਟ (ਬਲਬੀਰ,



ਦਿਲਬਾਗ ਟਿਊਲ) ਦੀ ਮਦਦ ਨਾਲ ਆਈਲਿਫ ਨੂੰ ਭਰਤੀ ਕਰਕੇ ਲੈ ਜਾਂਦਾ ਹੈ। ਕੈਥਲਿਕਸ ਦੇ ਹਮਲੇ ਤੋਂ ਪਹਿਲਾਂ ਬਾਬਰਚੀ (ਭੁਪਿੰਦਰ ਬਰਨਾਲਾ, ਅਵਤਾਰ) ਤੇ ਪਾਦਰੀ (ਦਲਵੀਰ ਗਿੱਲ, ਸੁਭਾਸ਼) ਮਾਂ ਨੂੰ ਮਿਲਦੇ ਹਨ ਤੇ ਹਮਲੇ ਮਗਰੋਂ ਪਾਦਰੀ ਮਾਂ ਨਾਲ ਹੀ ਰਹਿ ਜਾਂਦਾ ਹੈ। ਸਵਿਸ ਚੀਜ਼ ਆਪਣੀ ਨੌਕਰੀ ਪ੍ਰਤੀ ਇਮਾਨਦਾਰੀ ਕਾਰਨ ਮਾਰ ਦਿੱਤਾ ਜਾਂਦਾ ਹੈ। ਲੜਾਈ ਠੰਢੀ ਪੈ ਜਾਣ ਦੀਆਂ ਗੱਲਾਂ ਸਮੇਂ ਪਾਦਰੀ ਮਾਂ ਨੂੰ ਜੰਗ ਦੇ ਹੱਕ 'ਚ ਬੋਲ ਕੇ ਹੋਰ ਸਾਮਾਨ ਖਰੀਦਣ ਲਈ ਕਹਿੰਦਾ ਹੈ, ਜਿਸ ਨੂੰ ਅਧਾਰ ਬਣਾ ਕੇ ਬਾਬਰਚੀ ਮਾਂ ਨੂੰ ਪਾਦਰੀ ਦੇ ਵਿਰੋਧ ਵਿਚ ਕਰ ਹੀ ਰਿਹਾ ਹੁੰਦਾ ਹੈ ਕਿ ਈਵੇਟ (ਕੁਸਮ ਥਮਨ, ਸੁਖਵਿੰਦਰ) ਆ ਜਾਂਦੀ ਹੈ ਤੇ ਦੱਸਦੀ ਹੈ ਕਿ ਬਾਬਰਚੀ 'ਫਲੱਰਟ' ਕਿਸਮ ਦਾ ਬੰਦਾ ਹੈ। ਮਾਂ ਸਮਾਨ ਲੈਣ ਜਾਂਦੀ ਹੈ ਤੇ ਆਈਲਿਫ ਮਾਂ ਨੂੰ ਆਖ਼ਰੀ ਵਾਰ ਮਿਲਣ ਆਉਂਦਾ ਹੈ, ਕਿਉਂਕਿ ਉਸਨੂੰ ਗ਼ਲਤ ਰਵਈਏ ਕਾਰਨ ਮੌਤ ਦੀ ਸਜ਼ਾ ਹੁੰਦੀ ਹੈ। ਪਾਦਰੀ ਉਸਦੇ ਨਾਲ ਹੀ ਚਲਾ ਜਾਂਦਾ ਹੈ। ਬਾਬਰਚੀ ਵੀ ਮਾਂ ਨੂੰ ਆਪਣੇ ਨਾਲ ਰੱਖਣ ਦੀ ਕੋਸ਼ਿਸ਼ ਵਿਚ ਅਸਫਲ ਹੁੰਦਾ ਹੈ। ਇਕ ਦਿਨ ਫੌਜੀਆਂ ਦੇ ਹਮਲੇ ਸਮੇਂ ਲੋਕਾਂ ਨੂੰ ਜਗਾਉਣ ਲਈ ਕੈਥਰੀਨ ਨਗਾਰਾ ਵਜਾਉਂਦੀ ਹੈ ਤੇ ਮਾਰੀ ਜਾਂਦੀ ਹੈ। ਮਾਂ ਫਿਰ ਵਪਾਰ ਲਈ ਚਲੇ ਜਾਂਦੀ ਹੈ।

ਕਹਾਣੀ ਤੋਂ ਬਾਅਦ ਹੁਣ ਇਸ ਦੇ ਤਕਨੀਕੀ ਪੱਖ ਵੱਲ ਆਈਏ। ਜਾਂ ਤਾਂ ਨਿਰਦੇਸ਼ਕਾਂ ਨੇ ਗ਼ਲਤ ਵਿਆਖਿਆ ਕੀਤੀ ਹੈ ਜਾਂ ਫਿਰ ਵਿਆਖਿਆ ਕੀਤੀ ਹੀ ਨਹੀਂ ਕਿਉਂਕਿ narration ਦੀ ਪਹਿਲੀ ਲਾਈਨ, 'ਯੇਹ ਘਟਨਾ-ਪ੍ਰਧਾਨ ਨਾਟਕ ਹੈ,' ਹੀ ਦੱਸ ਦਿੰਦੀ ਹੈ ਕਿ ਨਿਰਦੇਸ਼ਕਾਂ ਦੀ ਸਮਝ ਕਿਥੇ ਕੁ ਖੜੀ ਹੈ। ਉਂਝ ਨਰੇਟਰ ਆਪਣੀ ਗ਼ੈਰ-ਪ੍ਰਭਾਵਸ਼ਾਲੀ ਆਵਾਜ਼ ਵਿੱਚ ਨਾਟਕ ਨੂੰ ਬਰੈਖ਼ਤੀਅਨ ਪੁੱਠ ਦੇਣ ਦੀ ਕੋਸ਼ਿਸ਼ ਕਰਦੀ ਰਹੀ।

ਅਸੀਂ ਇਸ ਨਾਟਕ ਦਾ ਹਿੰਦੀ ਅਨੁਵਾਦ ਤੇ ਅੰਗਰੇਜ਼ੀ ਅਨੁਵਾਦ ਦੋਵੇਂ ਪੜ੍ਹੇ ਹਨ। ਭਾਵੇਂ ਕੁਝ ਘਾਟਾਂ ਤਾਂ ਅੰਗਰੇਜ਼ੀ ਅਨੁਵਾਦ ਸਮੇਂ ਵੀ ਰਹਿ ਗਈਆਂ ਹੋਣਗੀਆਂ ਪਰ ਕੁਝ ਘਾਟਾਂ ਹਿੰਦੋਸਤਾਨੀ ਅਨੁਵਾਦ ਸਮੇਂ ਰਹਿ ਗਈਆਂ ਸਾਫ ਅੱਖਰਦੀਆਂ ਹਨ, ਪਰ ਉਪਰੋਂ ਨਿਰਦੇਸ਼ਕਾਂ ਦੁਆਰਾ ਕਾਂਟ ਛਾਂਟ ਕੀਤੇ ਵਾਕਾਂ ਨੇ ਕਈ ਥਾਂ ਸੀਨ ਦੀ ਜਾਨ ਕਢ ਲਈ ਹੈ ਤੇ ਕਈ ਸੀਨਾਂ ਵਿਚੋਂ ਗੀਤ ਉਡਾ ਦੇਣ ਨਾਲ ਪੂਰੇ ਦੇ ਪੂਰੇ ਨਾਟਕ ਦੀ ਹਤਿਆ ਹੋ ਗਈ ਹੈ ਜਿਸਦਾ ਜ਼ਿੰਮਾ ਨਿਰਦੇਸ਼ਕਾਂ (ਮਿ. ਕ੍ਰਿਸ਼ਨ ਦਵੇਦੀ, ਅਤੇ ਕੁ. ਸੁਨੀਤਾ ਧੀਰ,) ਸਿਰ ਹੈ। ਮੈਂ ਇੰਨੀ ਵੱਡੀ ਗਲ ਸਿਰਫ ਹੋਈ ਕਾਂਟ-ਛਾਂਟ ਕਾਰਨ ਹੀ ਨਹੀਂ ਕਹਿ ਰਿਹਾ ਸਗੋਂ ਇਸ ਗੱਲ ਦਾ ਅਧਾਰ ਤਾਂ ਇਹ ਹੈ ਕਿ ਬਰੈਖ਼ਤੀਅਨ ਸਟਾਈਲ ਦੇ ਮੁੱਖ ਟੂਲਾਂ (ਕੋਰਸ, ਸਲਾਈਡਾਂ, ਮੰਚ ਕਾਰਡਾਂ) ਵਿਚੋਂ ਇੱਕ ਦਾ ਵੀ ਇਸਤੇਮਾਲ ਨਹੀਂ ਕੀਤਾ ਗਿਆ। ਇਕੱਲਾ 'ਹਾਫ ਕਰਟਨ' ਇਸਤੇਮਾਲ ਕਰਨ ਨਾਲ ਹੀ ਨਾਟਕ ਬਰੈਖ਼ਤੀਅਨ ਨਹੀਂ

ਹੋ ਜਾਂਦਾ। ਕੁਝ ਦੁਖਦਾਈ ਸੀਨਾਂ ਸਮੇਂ ਦਰਸ਼ਕ ਰੋ ਰਹੇ ਸਨ, ਪਤਾ ਨਹੀਂ ਪਾਤਰਾਂ ਤੇ ਕਲਾਕਾਰਾਂ ਦੇ "ਇਕਮਿਕ" ਹੋ ਕੇ ਅਭਿਨੈ ਕਰਨ ਨਾਲ ਜਾਂ ਐਕਟਰਾਂ ਤੋਂ alienation ਦੇ ਸਿਧਾਂਤ 'ਤੇ ਪਹਿਰਾ ਨਾ ਦੇ ਸਕਨ ਕਾਰਨ ਬਰੈਖ਼ਤ ਦੀ ਮੌਤ ਉਪਰ।

ਤਕਨੀਕੀ ਪੱਖ (ਬੈਕਗਰਾਊਂਡ ਕੰਮ) ਤੋਂ ਪੇਸ਼ਕਾਰੀ ਕਈ ਥਾਂ ਮੱਧਮ ਦਰਜੇ ਤੱਕ ਪਹੁੰਚਦੀ ਹੈ। ਸੰਗੀਤ ਕਈ ਥਾਵੀਂ ਠੀਕ ਸੀ ਬਰੈਖ਼ਤੀਅਨ ਸਟਾਈਲ ਨਾਲ ਇਨਸਾਫ ਕਰਨ ਵਾਲਾ। ਗੀਤ ਸਿਰਫ ਦੋ ਹੀ ਰੱਖੇ ਸਨ ਤੇ ਦੋਵਾਂ ਦੀਆਂ ਹੀ ਧੁਨਾਂ ਬੇਕਾਰ ਸਨ। ਸ੍ਰੀ ਧਰਮਵੀਰ ਨਾਗਰਾ ਲਈ ਸ਼ਾਇਦ ਬਰੈਖ਼ਤੀਅਨ ਸਟਾਈਲ ਦਾ ਨਾਟਕ ਕਰਨ ਦਾ ਪਹਿਲਾ ਮੌਕਾ ਸੀ, ਪਰ ਫਿਰ ਵੀ ਉਨ੍ਹਾਂ ਨੇ ਮਿਹਨਤ ਕੀਤੀ ਸੀ। ਮੇਕ ਅੱਪ ਪਖੋਂ ਸ੍ਰੀ ਸੁਭਾਸ਼ ਪੁਰੀ ਖਰੇ ਰਹੇ।

ਕਾਸਟੀਯੂਮ ਪਖੋਂ ਵੀ "ਜੰਗਲ ਡਰੈਸ" (ਜੋ ਕਿ 17ਵੀਂ ਸਦੀ ਵਿੱਚ ਨਹੀਂ ਹੁੰਦੀ ਸੀ) ਨਿਗਾਹ ਨੂੰ ਰੜਕੀ ਤਾਂ ਸਹੀ ਪਰ ਇਹ ਕੋਈ ਬੁਰਾ ਪਹਿਲੂ ਨਹੀਂ ਸੀ, ਬਿਲਕੁਲ ਉਸੇ ਤਰ੍ਹਾਂ ਜਿਵੇਂ ਚੰਗੀ ਭਲੀ ਚਲਦੀ ਜਨਰਲ ਲਾਇਟਿੰਗ (ਜੋ ਕਿ ਇਸ ਸਟਾਈਲ ਦੀ ਮੰਗ ਹੈ) ਦੇ ਅਖੀਰ ਵਿਚ ਮਾਂ ਦੀ ਗੱਡੀ ਦਾ ਸਿਲਹੁਟ ਦੇ ਦੇਣਾ ਵੀ ਬੁਰਾ ਨਹੀਂ ਲਗਦਾ। ਭਾਵੇਂ ਇਹ ਵੀ ਸ਼ੈਲੀ ਤੋਂ ਕੁਤਾਹੀ ਹੈ ਪਰ ਲਾਈਟਿੰਗ ਪਖੋਂ ਸ੍ਰੀ ਪੀ. ਐਨ. 'ਸ਼ਾਹੀ' ਦਾ ਕੰਮ ਸ਼ਾਹੀ ਹੀ ਰਿਹਾ।

ਕਲਾਕਾਰਾਂ ਨੇ ਡਬਲ ਕਾਸਟਿੰਗ ਵਿੱਚ ਕੰਮ ਕੀਤਾ ਸੀ। ਕੋਈ ਯਥਾਰਥਵਾਦੀ ਐਕਟਿੰਗ ਕਰ ਰਿਹਾ ਸੀ ਤੇ ਕੋਈ ਵਖੋ ਵਖਰੇ ਸਟਾਈਲ ਦੀ। ਮਾਂ ਦੀ ਮੁੱਖ ਭੂਮਿਕਾ 'ਰੂਪਿੰਦਰ' ਨੇ ਬੇਹਦ ਅਸਫਲਤਾ ਨਾਲ ਨਿਭਾਈ। ਉਸਦਾ ਚੀਖ ਕੇ ਬੋਲਣਾ ਅਜੀਬ ਲਗਦਾ ਹੈ। ਕੈਥਰੀਨ ਦੀ ਭੂਮਿਕਾ ਵਿੱਚ 'ਬਬਲੀ' ਦਾ ਕੰਮ ਵੀ ਜ਼ਿਆਦਾ ਚੰਗਾ ਨਹੀਂ ਸੀ ਪਰ ਫਿਰ ਵੀ ਔਸਤ ਤੋਂ ਉਪਰ ਸੀ। ਜੇ ਉਹ ਸਹਿ-ਕਰਮੀਆਂ ਵਲੋਂ ਦਰਸ਼ਕਾਂ ਦਾ ਧਿਆਨ ਆਪਣੇ ਵਲ ਖਿੱਚਣ ਦੀ ਆਦਤ ਤੇ ਕਾਬੂ ਪਾ ਲਏ ਤਾਂ ਇਹ ਦਰਸ਼ਕਾਂ, ਸਹਿ-ਕਰਮੀਆਂ ਲਈ ਵੀ ਚੰਗਾ ਰਹੇਗਾ ਤੇ ਉਸਦੇ ਆਪਣੇ ਲਈ ਵੀ। ਬਾਵਰਚੀ ਦੀ ਭੂਮਿਕਾ ਵਿਚ 'ਭੁਪਿੰਦਰ', 'ਅਵਤਾਰ' ਨਾਲੋਂ ਕਾਮਯਾਬ ਰਿਹਾ ਤੇ ਆਪਣੇ ਪਾਤਰ ਨਾਲੋਂ ਵਿੱਥ ਸਿਰਜਣ ਵਿੱਚ ਵੀ ਸਫਲ ਰਿਹਾ। ਪਾਦਰੀ ਦੀ ਭੂਮਿਕਾ ਅਦਾ ਕਰ ਰਿਹਾ ਦਲਵੀਰ 'ਗਿੱਲ' ਇਸ ਨਾਟਕ ਦਾ ਸਭ ਤੋਂ ਵਧ ਪ੍ਰਭਾਵਸ਼ਾਲੀ ਐਕਟਰ ਸਾਬਤ ਹੋਇਆ। ਇਕੋ ਇੱਕ ਇਹੀ ਐਕਟਰ ਸੀ, ਜਿਸ ਨੂੰ ਵੇਖ ਕੇ ਲਗ ਰਿਹਾ ਸੀ ਕਿ ਦਲਵੀਰ, ਪਾਦਰੀ ਦੀ ਭੂਮਿਕਾ ਨਿਭਾ ਰਿਹਾ ਹੈ, (ਜੋ ਸਹੀ ਐਲੀਨੇਸ਼ਨ ਦੀ ਸਮਝ ਹੈ) ਉਹ ਹਸਾਉਂਦਾ ਹੈ, ਪਰ ਮਸਖ਼ਰਾ ਨਹੀਂ। ਉਸਨੇ ਇੱਕ ਸਤੁੰਲਤ ਵਿਥ ਪਾਤਰ ਤੇ ਆਪਣੇ ਦਰਮਿਆਨ ਸਿਰਜੀ ਜਦਕਿ ਦੂਸਰਾ ਪਾਦਰੀ (ਸੁਭਾਸ਼) ਨਾ ਤਾਂ ਯਥਾਰਥਵਾਦੀ ਹੋ ਸਕਿਆ ਤੇ ਨਾ ਹੀ ਐਲੀਨੇਟ ਹੀ ਕਰ ਸਕਿਆ। ਗੁਰਿੰਦਰ, ਤੇਜਵੰਤ ਮਾਂਗਟ, ਪਵਨ, ਮੁਜ਼ੱਫਰ ਇਸ ਪੇਸ਼ਕਾਰੀ ਦੇ ਹੋਰ ਕਾਮਯਾਬ ਕਲਾਕਾਰ ਸਨ, ਭਾਵੇਂ ਗੁਰਿੰਦਰ, ਤੇਜਵੰਤ ਤੇ ਮੁਜ਼ਫਰ ਦਾ ਝੁਕਾਅ ਪਾਤਰਾਂ ਨੂੰ 'ਜਿਊਣ' ਦਾ ਸੀ (ਜਿਸਨੂੰ ਬਰੈਖ਼ਤ ਐਕਟਰ ਲਈ ਘਾਤਕ ਮੰਨਦਾ ਹੈ—'ਏ ਸ਼ਾਰਟ ਆਰਗੇਨਮ ਫਾਰ ਦ ਥੀਏਟਰ') ਪਰ ਪਵਨ ਨੇ ਬਰੈਖ਼ਤੀਅਨ ਸ਼ੈਲੀ ਨੂੰ ਸਮਝ ਕੇ ਭੂਮਿਕਾ ਨਿਭਾਈ। 'ਸੁਖਵਿੰਦਰ' ਈਵੇਟ ਦੇ ਰੋਲ ਵਿਚ ਸ਼ੈਲੀ ਦੇ ਵੱਧ ਨਜ਼ਦੀਕ ਸੀ ਪਰ ਕੁਸਮ ਯਥਾਰਥਵਾਦੀ ਸ਼ੈਲੀ ਦੇ ਕਰੀਬ। ਇਸ ਤੋਂ ਬਿਨਾ ਦਿਲਬਾਗ 'ਦਿਉਲ', 'ਬਲਬੀਰ', 'ਅਨਿਲ' ਵੀ ਠੀਕ ਰਹੇ।

ਕੁਲ ਮਿਲਾ ਕੇ ਸਾਰੀ ਪ੍ਰੋਡਕਸ਼ਨ 'ਤੇ ਇਕ ਦਰਸ਼ਕ ਦਾ ਉਹ ਰੀਮਾਰਕਸ ਢੁਕਦਾ ਹੈ, ਜੋ ਉਸਨੇ ਵਿਭਾਗ ਦੇ ਰੀਮਾਰਕਸ ਬੋਰਡ ਉਪਰ ਲਿਖਿਆ—A typical Brechtian play in a totally non-Brechtian style". ਜਿਥੇ ਅਸੀਂ ਇਹ ਗਲ ਯਾਦ ਰਖਾਂਗੇ ਕਿ ਵਿਭਾਗ ਨੇ ਇੱਕ ਉਤਮ ਕੰਮ ਲਈ ਹੰਭਲਾ ਮਾਰਿਆ, ਉਥੇ ਇਹ ਵੀ ਯਾਦ ਰਖਿਆ ਜਾਵੇਗਾ ਕਿ ਉਹ ਇਸ ਵਿੱਚ ਅਸਫਲ ਹੋਏ। (ਰ. ਮ. ਸਰਮਾ)

## ਛਵ੍ਹੀਆਂ ਦੀ ਰੁੱਤ : ਹਾਲੇ ਖ਼ਤਮ ਨਹੀਂ ਹੋਈ

(ਮਹਿੰਦਰ ਸਿੰਘ ਸਰਨਾ ਦੀ ਕਹਾਣੀ ਤੇ ਅਧਾਰਿਤ)

ਪਿਛਲੇ ਦਿਨੀਂ ਮਿਉਂਸਪਲ ਪਾਰਕ, ਕੋਟਕਪੂਰਾ ਵਿਚ ਟੋਨੀ ਬਾਤਿਸ਼ ਦੀ ਨਵੀਂ ਕਿਰਤ "ਛਵ੍ਹੀਆਂ ਦੀ ਰੁੱਤ" ਦਾ ਮੰਚਣ ਕੀਤਾ ਗਿਆ। ਟੋਨੀ ਦੀ ਘਾਲਨਾ ਦੀ ਦਾਦ ਦੇਣੀ ਬਣਦੀ ਹੈ, ਜੋ ਅਜੋਕੀ ਬੰਬਾਂ, ਅਸਾਲਟਾਂ ਅਤੇ ਸਟੇਨਗੰਨਾਂ ਦੀ ਭਿਆਨਕ ਰੁੱਤ ਦੇ ਥੱਲਿਉਂ ਦੀ ਬੀਤ ਚੁੱਕੀ "ਛਵ੍ਹੀਆਂ ਦੀ ਰੁੱਤ" ਦੀ ਝਾਤ ਪੁਆ ਰਿਹਾ ਹੈ।

ਨਾਟਕ 'ਛਵ੍ਹੀਆਂ ਦੀ ਰੁੱਤ' ਸੰਨ ਸੰਤਾਲੀ ਦੀ ਵੰਡ ਸਮੇਂ ਆਈ ਛਵ੍ਹੀਆਂ ਦੀ ਰੁੱਤ ਦੇ ਬ੍ਰਿਤਾਂਤ ਨੂੰ ਪੇਸ਼ ਕਰਦਾ ਹੈ। ਸਭ ਤੋਂ ਪਹਿਲਾਂ ਵਧਾਈ ਦਾ ਪਾਤਰ—ਮਹਿੰਦਰ ਸਿੰਘ ਸਰਨਾ, ਜਿਸ ਦੀ ਕਹਾਣੀ ਨੂੰ ਅਧਾਰ ਬਣਾ ਕੇ ਟੋਨੀ ਬਾਤਿਸ਼ ਇੱਕ ਸਫ਼ਲ ਨਾਟਕ ਲਿਖ ਸਕਿਆ ਹੈ।

ਨਾਟਕ ਦੀ ਕਹਾਣੀ ਮੁਤਾਬਿਕ ਜਦ ਸੰਤਾਲੀ ਦੀ ਵੰਡ ਸਮੇਂ ਭਾਰਤ-ਪਕਿ ਆਪਸ ਵਿਚ ਵੰਡੇ ਗਏ ਤਾਂ ਪੰਜਾਬ (ਭਾਰਤ) ਵਿਚ ਜੋ ਕਤਲੋਗ਼ਾਰਤ ਹੋਈ, ਉਸ ਦਾ ਪ੍ਰਤੱਖ ਦ੍ਰਿਸ਼ ਇਸ ਨਾਟਕ ਰਾਹੀਂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਕਹਾਣੀ ਇੱਕ ਅਜਿਹੇ ਪਿੰਡ ਦੇ ਦੁਆਲੇ ਘੁੰਮਦੀ ਹੈ ਜੋ ਵੰਡ ਬਾਅਦ ਭਾਰਤੀ ਪੰਜਾਬ ਦੇ ਹਿੱਸੇ ਆਇਆ। ਇਸ ਪਿੰਡ ਵਿੱਚ ਵੰਡ ਤੋਂ ਪਹਿਲਾਂ ਤਿੰਨ ਫ਼ਿਰਕਿਆਂ ਦੇ ਲੋਕ ਰਹਿੰਦੇ ਸਨ ਜੋ ਵੰਡ ਤੋਂ ਬਾਅਦ ਇੱਕ ਦੂਜੇ ਦੇ ਦੁਸ਼ਮਣ ਬਣ ਜਾਂਦੇ ਹਨ। ਪਰ ਇਹਨਾਂ ਤੋਂ ਇਲਾਵਾ ਪਿੰਡ

ਵਿੱਚ ਕੁਝ ਅਜਿਹੇ ਬਜ਼ੁਰਗ ਵੀ ਹਨ ਜੋ ਇਸ ਕਤਲੋਗਾਰਤ ਦੇ ਵਿਰੁੱਧ ਹਨ। ਪਰ ਅਜਿਹੇ ਬਜ਼ੁਰਗਾਂ, ਤੇਜਾ ਸਿੰਘ, ਰਾਮਾ ਲੁਹਾਰ ਅਤੇ ਧਨੀ ਰਾਮ ਹੋਰਾਂ ਦੇ ਪੁੱਤਰ ਹੀ ਇਸ ਕਤਲੋਗਾਰਤ ਦੇ ਅਸਲ ਜ਼ਿੰਮੇਦਾਰ ਹਨ। ਰਾਮੇ ਲੁਹਾਰ ਦਾ ਪੁੱਤਰ ਸਿਮਰੂ ਅਤੇ ਧਨੀ ਰਾਮ ਦਾ ਪੁੱਤਰ ਦੁਰਗਾ ਪਿੰਡ ਦੀਆਂ ਮੁਸਲਿਮ ਔਰਤਾਂ ਦੀ ਇੱਜ਼ਤ ਨਾਲ ਖੇਡ ਕੇ, ਲੁੱਟਾਂ ਖੋਹਾਂ ਕਰਕੇ ਖੁਸ਼ੀ ਅਤੇ ਮਾਣ ਮਹਿਸੂਸ ਕਰਦੇ ਹਨ। ਤੇਜਾ ਸਿੰਘ, ਧਨੀ ਰਾਮ ਅਤੇ ਰਾਮਾ ਲੁਹਾਰ ਉਹਨਾਂ ਨੂੰ ਬਥੇਰੇ ਸਮਝਾਉਂਦੇ ਹਨ—ਪਰ ਸਭ ਵਿਅਰਥ । ਰਾਮਾ ਲੁਹਾਰ, ਜਿਸ ਤੋਂ ਉਸ ਦਾ ਪੁੱਤਰ ਸਿਮਰੂ ਜ਼ਬਰੀਂ ਛਵ੍ਹੀਆਂ ਤਿਆਰ ਕਰਵਾਉ ਦਾ ਸੀ, ਛਵ੍ਹੀਆਂ ਬਨਾਉਣ ਤੋਂ ਇਨਕਾਰ ਕਰ ਦਿੰਦਾ ਹੈ, ਇਸ ਵਿਚ ਰਾਮੇ ਦਾ ਛੋਟਾ ਪੁੱਤਰ ਪ੍ਰੇਮਾ ਵੀ ਰਾਮਾ ਦੀ ਹਮਾਇਤ ਕਰਦਾ ਹੈ। ਨਾਟਕ ਦਾ ਇਕ ਹੋਰ ਅਹਿਮ ਪਾਤਰ ਜੁੰਮਾ, ਜੋ ਕੰਨਾਂ ਤੋਂ ਬੋਲਾ ਅਤੇ ਬ੍ਰਿਧ ਵਿਅਕਤੀ ਹੈ ਜੋ ਆਪਣੇ ਪੁੱਤਰ ਅਤੇ ਧੀ ਦੀ ਉਡੀਕ ਵਿਚ ਵੀ ਹੈ ਜੋ ਵਾਂਢੇ ਗਏ ਹੋਏ ਹਨ ਅਤੇ ਨਾਲ ਹੀ ਉਹ ਆਪਣੀ ਗੁਆਚੀ ਹੋਈ ਬੱਕਰੀ ਦੀ ਭਾਲ ਵਿਚ ਵੀ ਹੈ ਜਿਸ ਦੀ ਟੁੱਟੀ ਹੋਈ ਸੰਗਲੀ ਵੀ ਉਹ ਨਾਲ ਲਈ ਫਿਰਦਾ ਹੈ ਕਿਉਂ-ਕਿ ਉਸਦੀ ਸਮਝ ਮੁਤਾਬਕ ਉਸ ਦੀ ਬੱਕਰੀ ਸੰਗਲੀ ਤੁੜਾ ਕੇ ਦੌੜ ਗਈ ਹੈ। ਪਰ ਉਹਨੂੰ ਕੀ ਪਤਾ ਕਿ ਉਸ ਦੇ ਪੁੱਤਰ ਅਤੇ ਧੀ ਦਾ ਕਤਲ ਹੋ ਚੁੱਕਾ ਹੈ ਅਤੇ ਬੱਕਰੀ ਦੁਰਗੇ ਅਤੇ ਸਿਮਰੂ ਵਰਗੇ ਦਰਿੰਦਿਆਂ ਨੇ ਝਟਕਾ ਕੇ ਢਿੱਡਾਂ ਅੰਦਰ ਹੜੱਪ ਕਰ ਲਈ ਹੈ। ਦੂਜੇ ਪਾਸੇ ਤੇਜਾ ਸਿੰਘ, ਧਨੀ ਰਾਮ ਅਤੇ ਰਾਮਾ ਲੁਹਾਰ ਆਪਣੇ ਪੁਰਾਣੇ ਸਾਥੀ ਜੁੰਮੇ ਨੂੰ ਬਚਾਉਣ ਦੀ ਪੂਰੀ ਵਾਹ ਲਾਉਂਦੇ ਹਨ ਪਰ ਸਿਮਰੂ ਅਤੇ ਦੁਰਗਾ ਆਪਣੀ ਕਰਨੀ ਤੋਂ ਬਾਜ਼ ਨਾ ਆਉਂਦੇ ਹੋਏ ਜੁੰਮੇ ਨੂੰ ਮਾਰ ਦਿੰਦੇ ਹਨ। ਤਿੰਨੋਂ ਬਜ਼ੁਰਗ ਆਪਣੇ ਪੁਰਾਣੇ ਸਾਥੀ ਦੀਆਂ ਅੰਤਿਮ ਕਿਰਿਆਵਾਂ ਖ਼ੁਦ ਆਪਣੇ ਹੱਥੀਂ ਕਰਦੇ ਹਨ। ਨਾਲ ਹੀ ਰਾਮਾ ਲੁਹਾਰ ਇਹ ਪ੍ਰਣ ਵੀ ਕਰਦਾ ਹੈ ਕਿ ਉਹ ਛਵ੍ਹੀਆਂ ਦੀ ਥਾਂ ਹੁਣ ਕਿਰਤੀ ਕਾਮਿਆਂ ਦੇ ਸੰਦ ਹੀ ਤਿਆਰ ਕਰਿਆ ਕਰੇਗਾ ਤੇ ਜਾਂ ਫਿਰ ਜੁੰਮੇ ਦੀ ਬੱਕਰੀ ਦੀ ਸੰਗਲੀ, ਜੋ ਬੱਕਰੀ ਉਧਾਲਣ ਸਮੇਂ ਟੁੱਟ ਗਈ ਸੀ, ਵਰਗੀਆਂ ਸੰਗਲੀਆਂ ਗੰਢਿਆ ਕਰੇਗਾ। ਇਸ ਤਰ੍ਹਾਂ ਇਹ ਨਾਟਕ ਸੰਤਾਲੀ ਦੇ ਦੁਖਾਂਤ ਦੀ ਬੜੀ ਸੁਚੱਜੀ ਅਤੇ ਵਿਲੱਖਣ ਤਸਵੀਰ ਪੇਸ਼ ਕਰਨ ਵਾਲੀ ਕਿਰਤ ਹੈ।

ਜਿੱਥੋਂ ਤੱਕ ਸੁਆਲ ਹੈ ਇਸ ਦੀ ਪੇਸ਼ਕਾਰੀ ਦਾ, ਤਾਂ ਕੁੱਲ ਮਿਲਾ ਕੇ ਪੇਸ਼ਕਾਰੀ ਸਫਲ ਹੀ ਕਹੀ ਜਾ ਸਕਦੀ ਹੈ। ਸਭ ਤੋਂ ਪ੍ਰਭਾਵਸ਼ਾਲੀ ਸੀ ਨਾਟਕ ਦੀ ਸ਼ੁਰੂਆਤ, ਜੋ ਇਕ ਧਾਰਮਿਕ ਸਲੋਕ ਤੋਂ ਆਰੰਭ ਹੋਈ। ਨਾਟਕ ਦਾ ਬਹੁਤਾ ਭਾਗ ਸਿੰਗਰ ਵਿਨੋਦ ਗਰਗ ਦੇ ਸਿਰ ਸੀ, ਜਿਸ ਕਰਕੇ ਉਸ ਦਾ ਸਿਰ ਕਦੀ-ਕਦੀ ਡੋਲਦਾ ਪ੍ਰਤੀਤ ਹੁੰਦਾ ਸੀ ਪਰ ਇਸ ਦੇ ਬਾਵਜੂਦ ਵੀ ਉਹ ਆਪਣੀ ਦਿਲਕਸ਼ ਅਵਾਜ਼ ਸਦਕਾ ਦਰਸ਼ਕਾਂ ਦੀ ਚਰਚਾ ਦਾ ਵਿਸ਼ਾ ਬਣਿਆ ਰਿਹਾ। ਉਸ ਦੀ ਅਵਾਜ਼ ਵਿਚ ਸੀਨ ਦੇ ਮਹੌਲ ਮੁਤਾਬਕ ਉਤਰਾਅ-



ਚੜ੍ਹਾਅ ਸੋਹਣਾ ਸੀ। ਬਾਲੇ ਦਾ ਰੋਸ਼ਨੀ ਕੰਟਰੋਲ ਵੀ ਕਾਬਲੇ ਤਾਰੀਫ਼ ਰਿਹਾ। ਸਾਊਂਡ ਤਸੱਲੀ ਬਖ਼ਸ਼ ਸੀ। ਨਿੱਕੀਆਂ-ਮੋਟੀਆਂ, ਇੱਕਾ-ਦੁੱਕਾ ਕਮੀਆਂ ਨੂੰ ਛੱਡ ਕੇ, ਜਿਵੇਂ ਨਾਟਕ ਵਿੱਚ ਬੱਚਿਆਂ ਦੇ ਖੇਡਣ ਦੇ ਸੀਨ ਨੂੰ ਬਿਨਾਂ ਵਜ੍ਹਾ ਲਮਕਾਇਆ ਹੋਇਆ ਸੀ ਅਤੇ ਨਾ ਹੀ ਸੈੱਟ ਹੀ ਬਹੁਤਾ ਪ੍ਰਭਾਵਸ਼ਾਲੀ ਸੀ, ਨਾਟਕ ਵਧੀਆ ਸੀ। ਪਰ ਫਿਰ ਟੋਨੀ ਜਿਹੇ ਇੱਕ ਸਫ਼ਲ ਅਤੇ ਤਜਰਬੇਕਾਰ ਨਿਰਦੇਸ਼ਕ ਕੋਲੋਂ ਅਜਿਹੀਆਂ ਛੋਟੀਆਂ-ਮੋਟੀਆਂ ਕਮੀਆਂ ਦਾ ਰਹਿ ਜਾਣਾ ਚਰਚਾ ਦਾ ਵਿਸ਼ਾ ਤਾਂ ਬਣਦਾ ਹੀ ਹੈ।

ਹੁਣ ਰਹੀ ਗੱਲ ਇਸ ਦੇ ਪਾਤਰਾਂ ਦੇ ਟੇਲੈਂਟ ਦੀ, ਪਾਤਰਾਂ ਵਿਚੋਂ ਮੇਰੀ ਨਜ਼ਰ ਅਤੇ ਸਮਝ ਮੁਤਾਬਿਕ ਪਰਮ ਢਿਲੋਂ (ਜੁੰਮਾ) ਨਾਟਕ ਦਾ ਬਿਹਤਰੀਨ ਅਦਾਕਾਰ ਮੰਨਿਆ ਜਾ ਸਕਦਾ ਹੈ। ਉਸ ਦੀ ਅਦਾਕਾਰੀ ਦੀ ਤਾਰੀਫ਼ ਕਰਨੀ ਹੀ ਬਣਦੀ ਹੈ। ਮਨੀ ਕਾਂਤ ਬਾਤਿਸ਼ (ਧਨੀ ਰਾਮ) ਅਤੇ ਸੁਖਮੰਦਰ ਸੁੱਖੀ (ਰਾਮਾ ਲੁਹਾਰ) ਆਪਣੇ-ਆਪਣੇ ਰੋਲ ਵਿੱਚ ਪ੍ਰਭਾਵਸ਼ਾਲੀ ਰਹੇ। ਬਾਕੀਆਂ ਵਿਚੋਂ ਰਾਜੀਵ ਗੇਰਾ (ਦੁਰਗਾ), ਰਾਜ ਕੁਮਾਰ (ਪ੍ਰੇਮਾ) ਅਤੇ ਧਰਮਿੰਦਰ ਪੱਤਾ (ਤੇਜਾ ਸਿੰਘ) ਵੀ ਠੀਕ ਸਨ ਪਰ ਧਰਮਿੰਦਰ ਅਗਰ ਮਿਹਨਤ ਕਰੇ ਤਾਂ ਆਪਣੀ ਪ੍ਰਤਿਭਾ ਵਿੱਚ ਹੋਰ ਵੀ ਨਿਖਾਰ ਲਿਆ ਸਕਦਾ ਹੈ। ਸਿਮਰੂ (ਰਣਵੀਰ ਕਿੰਗਰਾ) ਕਿਤੇ-ਕਿਤੇ ਓਵਰ ਐਕਟਿੰਗ ਵੱਲ ਵੱਧਣ ਦੀ ਕੋਸ਼ਿਸ਼ ਕਰਦਾ ਸੀ। ਬਾਕੀ ਸਭ ਆਪਣੇ-ਆਪਣੇ ਰੋਲ ਮੁਤਾਬਕ ਜੱਚਦੇ ਸਨ।

ਨਾਟਕ ਦੀ ਸਫ਼ਲਤਾਪੂਰਵਕ ਪੇਸ਼ਕਾਰੀ ਲਈ ਟੋਨੀ ਨੂੰ ਬਹੁਤ-ਬਹੁਤ ਮੁਬਾਰਕਬਾਦ ਵੀ ਅਤੇ ਨਾਲ ਹੀ ਇਹ ਆਸ ਵੀ ਕਿ ਅੱਗੋਂ ਤੋਂ ਵੀ ਉਹ ਇਸੇ ਤਰ੍ਹਾਂ ਸਰਗਰਮ ਰਹੇਗਾ। ਇੱਥੇ ਦਰਸ਼ਕ ਵੀ ਵਧਾਈ ਦੇ ਪਾਤਰ ਸਨ ਜਿਨ੍ਹਾਂ ਨੇ ਰਾਤ ਦੇ ਸਾਢੇ ਦਸ ਵਜੇ ਤੱਕ ਖੁਲ੍ਹੇ ਮੈਦਾਨ ਵਿੱਚ ਬੈਠਕੇ, ਅਜੋਕੇ ਖ਼ਤਰਿਆਂ ਭਰੇ ਮਹੌਲ ਵਿੱਚ ਵੀ ਨਾਟਕ ਨੂੰ ਮਾਣਿਆ। (ਪਰਮਿੰਦਰ ਤੱਗੜ)

## ਬੱਕਰੀ : ਸਮਕਾਲੀ ਰਾਜਨੀਤੀ ਦੀ ਕਥਾ

ਨਾਰਥ ਜ਼ੋਨ ਕਲਚਰਲ ਸੈਂਟਰ ਦੇ ਸੱਦੇ ਤੇ ਨਾਦਿਰਾ ਜ਼ਾਹੀਰ ਬੱਬਰ ਨੇ ਇਕ ਮਹੀਨੇ ਦੀ ਥੀਏਟਰ ਵਰਕਸ਼ਾਪ ਪਟਿਆਲਾ ਵਿੱਚ ਲਗਾਈ ਜਿਸ ਵਿਚ ਕੁਝ ਸ਼ਹਿਰ ਦੇ ਕਲਾਕਾਰ ਤੇ ਥੀਏਟਰ ਅਤੇ ਟੈਲੀਵਿਯਨ ਦੇ ਕਲਾਕਾਰਾਂ ਨੇ ਹਿਸਾ ਲਿਆ। ਨਾਦਿਰਾ ਬੱਬਰ ਕੋਈ ਜਾਣ-ਪਛਾਣ ਦੀ ਮੁਹਤਾਜ ਨਹੀਂ। ਉਨ੍ਹਾਂ ਨੈਸ਼ਨਲ ਸਕੂਲ ਡਰਾਮਾ ਤੋਂ ਪੜ੍ਹਾਈ ਪੂਰੀ ਕਰਨ ਬਾਦ ਦਿੱਲੀ ਵਿੱਚ ਆਪਣਾ ਥੀਏਟਰ ਗਰੁੱਪ ਬਣਾਇਆ ਤੇ ਉਸ ਤੋਂ ਬਾਅਦ ਬੰਬਈ ਵਿੱਚ ਆਪਣਾ ਏਕ ਜੁੱਟ ਨਾਂ ਦਾ ਗਰੁੱਪ ਬਣਾ ਕੇ ਕੰਮ ਕਰ ਰਹੀ ਹੈ। ਨਾਟਕ ਬੱਕਰੀ ਦੇ ਲੇਖਕ ਸ੍ਰੀ ਐਸ. ਡੀ. ਸਕਸੈਨਾ ਸਾਹਿਬ ਨੇ ਹੋਰ ਵੀ ਕਈ ਲਿਖਤਾਂ ਲਿਖੀਆਂ ਪਰ ਜਿੰਨਾ

ਸਫਲ ਉਹ ਇਸ ਨਾਟਕ ਵਿੱਚ ਹੋਏ ਨੇ ਕਿਤੇ ਹੋਰ ਨਹੀਂ ਤੇ ਇਹ ਕੋਈ ਅਤਕਥਨੀ ਨਹੀਂ। ਬੱਕਰੀ ਦੇਸ਼ ਦੀ ਜਨਤਾ ਦੀ ਪ੍ਰਤੀਕ ਹੈ। ਇਸ ਨਾਟਕ ਵਿੱਚ ਸਕਸੈਨਾ ਸਾਹਿਬ ਨੇ ਪ੍ਰਤੀਕ-ਆਤਮਕ ਬਿੰਬਾਂ ਰਾਹੀਂ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਹੈ। ਪਰ ਪ੍ਰਤੀਕ ਬਹੁਤ ਸਪਸ਼ਟ ਨੇ ਇਸ ਨਾਟਕ ਵਿਚ ਜਿਵੇਂ ਬੱਕਰੀ ਦੀ ਗਲ ਲੈ ਲਵੋ ਇਹ ਜਨਤਾ ਦਾ ਪ੍ਰਤੀਕ ਹੈ। ਇਹ ਜੋ ਪ੍ਰਤੀਕ ਲੇਖਕ ਨੇ ਵਰਤੇ ਨੇ ਬਿਲਕੁਲ ਸਪਸ਼ਟ ਲੋਕਾਂ ਨੂੰ ਸਮਝ ਆਉਂਦੇ ਨੇ। ਬੱਕਰੀ ਨਾਟਕ ਦੀ ਸ਼ੁਰੂਆਤ ਤਿੰਨ ਡਾਕੂਆਂ ਦੇ ਪ੍ਰਵੇਸ਼ ਨਾਲ ਹੁੰਦੀ ਹੈ। ਦੁਰਜਨ ਸਿੰਘ, ਕਰਮਵੀਰ ਤੇ ਭਵਾਨੀ ਸਿੰਘ ਤਿੰਨੇ ਡਾਕੂ ਡਾਕਾ ਮਾਰ ਕੇ ਆਏ ਨੇ ਜਿਥੇ ਭਿਸ਼ਤੀ ਨਾਂ ਦਾ ਵਿਅਕਤੀ ਮਸ਼ਕ ਲੈ ਕੇ ਬੂਟਿਆਂ ਨੂੰ ਪਾਣੀ ਦੇ ਰਿਹਾ ਹੈ। ਮਾਲੀ ਇਹ ਗੀਤ ਗਾ ਰਿਹਾ ਹੈ:

"ਬੱਕਰੀ ਕੋ ਕਿਆ ਪਤਾ ਥਾ ਮਸ਼ਕ ਬਣ ਕੇ ਰਹੇਗੀ............

ਤਿੰਨੇ ਡਾਕੂ ਹਸ ਖੇਡ ਰਹੇ ਨੇ ਤੇ ਇੱਕ ਡਾਕੂ ਨੂੰ ਮਸ਼ਕ ਵੇਖ ਕੇ ਇੱਕ ਤਰਕੀਬ ਸੁਝਦੀ ਹੈ। ਉਹ ਇੱਕ ਗਰੀਬ ਹਰੀਜਨ ਔਰਤ ਦੀ ਬੱਕਰੀ ਚੁੱਕ ਲਿਆਉਂਦੇ ਨੇ। ਉਨ੍ਹਾਂ ਦਾ ਇੱਕ ਹੋਰ ਸਾਥੀ ਇਸ ਵਾਸਤੇ ਮਦਦ ਕਰਦਾ ਹੈ (ਦੀਵਾਨ ਜੀ)। ਇਹ ਪਾਤਰ ਪੁਲਸ ਦੇ ਰੂਪ ਵਿੱਚ ਪੇਸ਼ ਕੀਤਾ ਹੈ। ਤੇ ਸਕਸੈਨਾ ਸਾਹਿਬ ਨੇ ਹਾਸੇ ਦੇ ਮੂਡ ਵਿੱਚ ਪੁਲਸ ਉਪਰ ਬਹੁਤ ਵੱਡੀ ਚੋਟ ਕੀਤੀ ਹੈ।

0 ਜਿਸ ਗਰੀਬ ਔਰਤ ਦੀ ਬੱਕਰੀ ਚੁੱਕ ਕੇ ਲਿਆਉਂਦੇ ਨੇ। ਜਦੋਂ ਉਹ ਆਪਣੀ ਬੱਕਰੀ ਲਭਦੀ-ਲਭਦੀ ਉਨ੍ਹਾਂ ਕੋਲ ਪਹੁੰਚਦੀ ਹੈ ਤੇ ਆਪਣੀ ਬੱਕਰੀ ਵੇਖਦੀ ਹੈ ਤੇ ਆਪਣੀ ਬੱਕਰੀ ਵਾਪਸ ਲੈ ਕੇ ਜਾਣ ਦੀ ਜ਼ਿੱਦ ਕਰਦੀ ਹੈ ਤਾਂ ਪੁਲਸ ਉਸ ਨੂੰ ਵਰਜਦੀ ਹੈ। ਪਰ ਉਹ ਦਰਿੜ ਹੈ ਆਪਣੀ ਬੱਕਰੀ ਬਾਰ-2 ਇਹ ਕਹਿੰਦੀ ਹੈ—ਹਜ਼ੂਰ ਜੇ ਹਮਾਰ ਬੱਕਰੀ—0 ਨਹੀਂ ਜੇ ਗਾਂਧੀ ਜੀ ਕੀ ਬੱਕਰੀ ਹੈ—0—ਹਜ਼ੂਰ ਆਪ ਕਿਸੀ ਔਰ ਬੱਕਰੀ ਕੋ ਗਾਂਧੀ ਜੀ ਕੀ ਬੱਕਰੀ ਬਨਾ ਦੋ ਹਮ ਭੁਖੇ ਮਰ ਜਾਏਂਗੇ। ਪਰ ਤਿੰਨੇ ਨੇਤਾ ਤੇ ਪੁਲਸ ਵਾਲੇ ਇਹ ਕਹਿੰਦੇ ਨੇ—0—ਮੂਰਖ ਔਰਤ ਯਹ ਤੁਮਾਰ ਬੱਕਰੀ ਨਹੀਂ ਸਾਰੇ ਦੇਸ਼ ਦੀ ਬੱਕਰੀ ਹੈ ਅਹਾ ਯਹ ਬਤਾ ਜੇ ਕਿਤਨੇ ਕੀ ਹੈ। ਹਜ਼ੂਰ ਜ਼ਮੀਦਾਰ ਇਸ ਕਾ ਹਮ ਕੋ ਦੋ ਸੌ ਰੁ: ਦੇਤ। ਬੇਵਕੂਫ ਜੇ 80 ਕਰੋੜ ਕੀ ਬੱਕਰੀ ਹੈ ਦੋ ਸੌ ਕੀ ਨਹੀਂ। ਇਥੇ ਆ ਕੇ ਸਪਸ਼ਟ ਹੁੰਦਾ ਹੈ ਕਿ ਗਰੀਬ ਜਨਤਾ ਤੇ ਇਹ ਬੱਕਰੀ ਅਜ ਦੀ ਹਿੰਦੋਸਤਾਨੀ ਆਜ਼ਾਦੀ ਦਾ ਪ੍ਰਤੀਕ ਹੈ। ਜਿਹੜੀ ਇਨ੍ਹਾਂ ਨੇਤਾਵਾਂ ਦੇ ਵਰਾਂਡਿਆਂ ਵਿੱਚ ਬੰਨ੍ਹੀ ਹੋਈ ਹੈ।

0 ਹੁਣ ਇਹ ਤਿੰਨੇ ਡਾਕੂ ਸ਼ਰੀਫ ਨੇਤਾ ਬਣ ਚੁੱਕੇ ਨੇ। ਬੱਕਰੀ ਦੇ ਨਾਂ ਤੇ ਆਸ਼ਰਮ ਖੁਲ੍ਹ ਗਏ ਨੇ ਤੇ ਚੰਦੇ ਦੇ ਰੂਪ ਵਿਚ ਪੈਸਾ ਬਟੋਰਿਆ ਜਾ ਰਿਹਾ ਹੈ। ਇਥੇ ਆ ਕੇ ਲੇਖਕ ਨੇ ਆਸ਼ਰਮਾਂ ਤੇ ਵੀ ਚੋਟ ਕੀਤੀ ਹੈ ਨਾਟਕ ਵਿਚ ਧਰਮ, ਮੂਲਵਾਦ ਉਪਰ ਚੋਟ ਕੀਤੀ ਹੈ। ਸਾਡੇ ਮੁਲਕ ਨੂੰ ਦੇਵਤਿਆਂ ਦਾ ਮੁਲਕ ਕਿਹਾ ਜਾਂਦਾ ਹੈ। ਪਰ ਇਨ੍ਹਾਂ ਦੇਵਤਿਆਂ ਦਾ ਪੱਖ ਭੁਗਤਦਾ ਹੈ ਪੂੰਜੀਪਤੀਆਂ ਵਲ ਤੇ ਆਮ ਲੋਕ ਕਰੋਪੀ ਦਾ ਸ਼ਿਕਾਰ ਹੁੰਦੇ ਨੇ ਜੋ ਕਿ ਇਸ ਨਾਟਕ ਵਿਚ ਦਿਖਾਇਆ ਗਿਆ ਹੈ।

0 ਚੋਣਾਂ ਤੇ ਵਖਰੀ ਕਿਸਮ ਦੀ ਚੋਟ ਹੈ। ਇਨ੍ਹਾਂ ਵਿਚੋਂ ਇਕ ਡਾਕੂ ਚੋਣਾਂ ਵਿੱਚ ਖੜਾ ਹੁੰਦਾ ਹੈ ਤੇ ਉਸ ਦਾ ਚੋਣ ਨਿਸ਼ਾਨ ਬੱਕਰੀ ਦਾ ਥਣ ਹੈ ਜੋ ਦੁੱਧ ਦੇਂਦਾ ਹੈ। **ਅਸਲ ਵਿੱਚ ਚੋਣਾਂ ਵਾਲੀ ਬੱਕਰੀ ਦਾ ਥਣ ਦੁੱਧ ਨਹੀਂ ਪੈਸਾ ਤੇ ਕੁਰਸੀ ਦੇਂਦਾ ਹੈ।** ਤੇ ਜੋ ਜੋ ਹੱਥਕੰਡੇ ਚੋਣਾਂ ਵੇਲੇ ਹੁੰਦੇ ਨੇ ਉਹ ਸਭ ਦੱਸੇ ਗਏ ਨੇ।

0 ਨਾਟਕ ਦੀ ਕਹਾਣੀ ਅੱਗੇ ਤੁਰਦੀ ਹੈ। ਜਿਸ ਔਰਤ ਦੀ ਬੱਕਰੀ ਹੈ ਉਸ ਨੂੰ ਜੇਲ੍ਹ ਵਿੱਚ ਬੰਦ ਕਰ ਦਿੱਤਾ ਜਾਂਦਾ ਹੈ। ਇਸ ਜੁਰਮ ਅਧੀਨ ਕਿ ਉਸ ਨੇ ਗਾਂਧੀ ਜੀ ਦੀ ਬੱਕਰੀ ਨੂੰ ਭੁਖਾ ਰੱਖਿਆ ਹੈ। ਮਾਲੀ ਦਾ ਮੁੰਡਾ ਜੋ ਪੜ੍ਹਿਆ ਲਿਖਿਆ ਹੈ, ਪਿੰਡ ਦੇ ਲੋਕਾਂ ਨੂੰ ਬੱਕਰੀ ਲੈਣ ਲਈ ਕਹਿੰਦਾ ਹੈ। ਤੇ ਚੋਣਾਂ ਦੇ ਦਿਨਾਂ ਵਿੱਚ ਇਨ੍ਹਾਂ ਨੇਤਾਵਾਂ ਦੇ ਖਿਲਾਫ਼ ਬੋਲਦਾ ਹੈ। ਉਸ ਨੂੰ ਵੀ ਜੇਲ੍ਹ ਵਿੱਚ ਬੰਦ ਕਰ ਦਿੱਤਾ ਜਾਂਦਾ ਹੈ, ਇਹ ਕਹਿ ਕੇ ਕਿ ਉਹ ਨਕਸਲਵਾਦੀ ਹੈ। ਫਿਰ ਉਹ ਕਹਿੰਦਾ ਹੈ, ਨਹੀਂ ਮੈਂ ਨਕਸਲਵਾਦੀ ਨਹੀਂ ਹਾਂ, ਮੈਂ ਅਸਲ ਗੱਲ ਕਹਿੰਦਾ ਹਾਂ, ਮੈਂ ਅਸਲ-ਵਾਦੀ ਹਾਂ।

0 ਹੁਣ ਉਨ੍ਹਾਂ ਵਿਚੋਂ ਇਕ ਨੇਤਾ ਬਣ ਚੁੱਕਿਆ ਹੈ। ਆਖਰ ਵਿੱਚ ਜਦੋਂ ਨਾਟਕ ਖ਼ਤਮ ਹੁੰਦਾ ਹੈ ਤਾਂ ਸਧਾਰਣ ਲੋਕ ਉਠ ਖੜਦੇ ਨੇ ਇਨ੍ਹਾਂ ਨੇਤਾਵਾਂ ਦੇ ਖਿਲਾਫ ਭਿਸ਼ਤੀ ਦਾ ਮੁੰਡਾ ਅਗਵਾਈ ਕਰ ਰਿਹਾ ਹੈ। ਉਸ ਔਰਤ ਦੀ ਬੱਕਰੀ ਵਾਪਸ ਲੈਣ ਆਉਂਦੇ ਨੇ ਸਾਰੇ ਪਿੰਡ ਦੇ ਲੋਕ ਜੋ ਕਿ ਅਸਲ ਆਜ਼ਾਦੀ ਹੈ। ਨੇਤਾ ਪੁਲਸ ਦਾ ਸਹਾਰਾ ਲੈਂਦਾ ਹੈ ਪਰ ਲੋਕਾਂ ਦਾ ਹਜੂਮ ਸਭ ਨੂੰ ਘੇਰ ਲੈਂਦਾ ਹੈ।

0 ਤੇ ਆਖ਼ੀਰ ਵਿੱਚ ਜਿੱਤ ਲੋਕਾਂ ਦੀ ਦਿਖਾਈ ਗਈ ਹੈ। ਜੋ ਅਟਲ ਸਚਾਈ ਹੈ। ਸੱਚ ਦੇ ਸੰਗਰਾਮ ਨੇ ਕਦੇ ਹਰਨਾ ਨਹੀਂ ਦੋਸਤਾ ! ਇਹ ਰਵਾਇਤ ਬਹੁਤ ਪੁਰਾਣੀ ਹੈ, ਅਫਲਾਤੂਨ ਤੋਂ ਲੈਨਿਨ ਤੱਕ ਦੀ ਸੱਚਾਈ ਹੈ।

0 ਆਖਰ ਵਿੱਚ ਨਾਟਕ ਦੇ ਪਾਤਰਾਂ ਤੇ ਕੁਝ ਖਾਮੀਆਂ ਦਾ ਜ਼ਿਕਰ ਕਰ ਲਈਏ। ਨਾਟਕ ਵਿੱਚ ਚਾਰ ਪਾਤਰ ਮੁੱਖ ਸਨ,ਤਿੰਨ ਨੇਤਾ ਤੇ ਇੱਕ ਪੁਲਸ ਵਾਲਾ। ਇਨ੍ਹਾਂ ਰੋਲਾਂ ਵਿੱਚ ਕ੍ਰਮਵਾਰ ਅਨਿਲ, ਭੁਪਿੰਦਰ,ਸੋਲਨ ਆਪਣੇ-ਆਪਣੇ ਕਿਰਦਾਰ ਵਿੱਚ ਠੀਕ ਸਨ ਪਰ ਇਨ੍ਹਾਂ ਸਭ ਤੋਂ ਉਪਰ ਸੀ ਪੁਲਸ ਵਾਲੇ ਦੇ ਰੋਲ ਵਿੱਚ ਪਵਨ ਕੁਮਾਰ। ਦਰਸ਼ਕਾਂ ਤੇ ਅਮਿਟ ਛਾਪ ਛਡ ਗਿਆ। ਨਟ ਤੇ ਨਟੀ (ਤੇਜਵੰਤ ਤੇ ਰੂਪੀ) ਸਹੀ ਮਾਅਨਿਆਂ ਵਿੱਚ ਨਾਟਕ ਦੀ ਸ਼ੈਲੀ ਨੂੰ ਉਘਾੜਦੇ ਸਨ।

0 ਗਰੀਬ ਹਰੀਜਨ ਦੇ ਰੋਲ ਵਿੱਚ ਬਬਲੀ ਮਲਹੋਤਰਾ ਠੀਕ ਹੀ ਸੀ । ਹੋਰ ਔਰਤਾਂ ਦੇ ਰੋਲ ਵਿੱਚ ਡਿੰਪੀ, ਦਵਿੰਦਰ ਨੇ ਹਾਜ਼ਰੀ ਲਗਵਾਈ। ਮਾਲੀ (ਬਲਬੀਰ) ਆਪਣੀ ਆਵਾਜ਼ ਸਦਕਾ ਪ੍ਰਭਾਵ। ਛਡ ਗਿਆ ਪਰ ਉਹ ਆਪਣੇ ਪਾਤਰ ਵਿਚੋਂ ਬਾਹਰ ਨਿਕਲਦਾ ਰਿਹਾ । ਨੌਜਵਾਨ ਦੇ ਰੋਲ ਵਿੱਚ ਗੁਰਿੰਦਰ ਨੇ ਚੰਗੀ ਹਾਜ਼ਰੀ ਲਗਵਾਈ । ਹੋਰ ਪਾਤਰਾਂ ਵਿੱਚ ਜਿਨ੍ਹਾਂ ਹਾਜ਼ਰੀ ਲਗਵਾਈ—ਅਵਤਾਰ, ਮਨਪ੍ਰੀਤ ਗਿੱਲ, ਦਲਬੀਰ, ਡੌਲੀ, ਭੋਜਪੁਰੀ, ਮੁਜ਼ਫਰ, ਵਿਜੈ ਸ਼ਰਮਾ।

0 ਇਸ ਨਾਟਕ ਦੇ ਸੰਗੀਤ ਲਈ ਪ੍ਰਸਿਧ ਮਿਊਜ਼ਕ ਕੰਪੋਜ਼ਰ ਕਾਜਲ ਘੋਸ਼ ਉਚੇਚੇ ਦਿੱਲੀ ਤੋਂ ਆਏ ਸਨ । ਆਵਾਜ਼ ਸੀ ਪ੍ਰਦੀਪ, ਢੋਲਕ ਤੇ ਪੰਡਿਤ ਜੀ, ਤੇ ਰੋਸ਼ਨੀ ਤੇ ਸਨ ਪੀ. ਐਨ. ਸ਼ਾਹੀ । ਪ੍ਰੋਡੈਕਸ਼ਨ ਕੰਟਰੋਲਰ ਸਨ ਪ੍ਰੋ. ਯੋਗੇਸ਼ ਗੰਭੀਰ ।

0 ਇਸ ਨਾਟਕ ਦੀ ਪੇਸ਼ਕਾਰੀ ਇਕ ਸਫਲ ਪੇਸ਼ਕਾਰੀ ਸੀ ਤੇ ਇਸ ਵਿਭਾਗ ਵਲੋਂ ਅੱਗੇ ਵੀ ਇਸ ਦੇ ਸ਼ੋ ਕੀਤੇ ਜਾ ਰਹੇ ਹਨ । (ਦਲਜੀਤ ਸ਼ਾਹੀ)

## ਅਜੀਤ ਰਾਮ : ਗ਼ੈਰਪੰਜਾਬੀ ਦਰਸ਼ਕਾਂ ਤੱਕ ਪਹੁੰਚ

ਮਈ ਮਹੀਨੇ ਦੇ ਸ਼ੁਰੂ ਵਿੱਚ ਮੱਧ ਪ੍ਰਦੇਸ਼ ਦੀ ਰਾਜਧਾਨੀ ਭੋਪਾਲ ਦੇ ਨਿਵਾਸੀਆਂ ਨੂੰ ਰੰਗਕਰਮ ਦੇ ਖੇਤਰ ਵਿੱਚ ਇਕ ਅਨਮੋਲ ਅਨੁਭਵ ਮਿਲਿਆ । ਮੌਕਾ ਸੀ ਭਾਰਤੀਆ ਸਟੇਟ ਬੈਂਕ ਵੱਲੋਂ ਆਯੋਜਿਤ ਅੰਤਰ ਬੈਂਕ ਨਾਟ-ਸਮਾਰੋਹ ਦਾ ।

ਇਸ ਸੱਤ ਦਿਨਾਂ ਨਾਟ ਸਮਾਰੋਹ ਵਿੱਚ ਮੂਲ ਪੰਜਾਬੀ ਭਾਸ਼ਾ ਵਿੱਚ ਲਿਖੇ ਡਾ. ਆਤਮਜੀਤ ਦੇ ਨਾਟਕ-ਅਜੀਤ ਰਾਮ ਦਾ ਪੰਜਾਬ ਐਂਡ ਸਿੰਧ ਬੈਂਕ ਵੱਲੋਂ ਮੰਚਣ, ਪੰਜਾਬ ਦੀ ਵਰਤਮਾਨ ਸਥਿਤੀ ਅਤੇ ਪ੍ਰਾਚੀਨ ਪਰੰਪਰਾਵਾਂ ਦੇ ਦਰਸ਼ਨ ਕਰਵਾ ਗਿਆ ।

ਮੁਕਾਬਲੇ ਹੁੰਦੇ ਨੇ । ਨਾਟਕ, ਨਾਟਕਕਾਰ ਜਾਂ ਰੰਗਕਰਮੀ ਪੁਰਸਕਰਿਤ ਹੁੰਦੇ ਨੇ ਤਾਂ ਸਿਰਫ ਵਿਅਕਤੀਗਤ ਰੂਪ ਵਿੱਚ । ਆਪਣੇ ਪੁਰਸਕਾਰ ਦੇ ਉੱਦਮ ਵਿੱਚ ਉਹ ਮਾਨਵ ਜਾਂ ਸਮਾਜ ਨੂੰ ਕੀ ਦੇਂਦੇ ਹਨ ? ਜੇ ਉਹ ਆਪਣੇ ਰੰਗਕਰਮ ਨਾਲ ਮਾਨਵਤਾ ਦਾ ਸੰਦੇਸ਼, ਵਿਸ਼ਵਭਾਈਚਾਰੇ ਦੀ ਭਾਵਨਾ ਅਤੇ ਸਹਿ ਆਸਤਿਤਵ ਦੇ ਪੌਦੇ ਨੂੰ ਜੀਵਨ ਦੇਂਦੇ ਹਨ ਤਾਂ ਇਹ ਕੋਸ਼ਿਸ਼ ਸੱਚੀ-ਮੁੱਚੀ ਸ਼ਲਾਘਾਯੋਗ ਅਤੇ ਅਰਥ ਭਰਪੂਰ ਹੁੰਦੀ ਹੈ । ਐਸਾ ਸਾਹਿਤ ਜਾਂ ਕਲਾ ਉਸ ਭਾਸ਼ਾ ਦੀ ਇਜ਼ਤ ਵਧਾਉਂਦੇ ਹਨ ਜਿਸ ਭਾਸ਼ਾ ਵਿੱਚ ਉਹ ਪਲਦੇ ਹਨ ।

ਡਾ. ਆਤਮਜੀਤ ਨੇ ਇਸ ਨਾਟਕ ਨੂੰ ਲਿਖ ਕੇ ਇਹ ਸਥਾਪਤ ਕਰਨ ਦਾ ਯਤਨ ਕੀਤਾ ਹੈ ਕਿ ਪੰਜਾਬ ਦਾ ਅਰਥ ਅਖਬਾਰਾਂ ਵਿੱਚ ਛਪਣ ਵਾਲੀਆਂ ਉਹ ਸੁਰਖੀਆਂ ਨਹੀਂ ਜਿਨ੍ਹਾਂ ਵਿਚ ਦਿਨ ਰਾਤ ਬੰਦੂਕ ਦੀ ਆਵਾਜ਼, ਕੇਸਧਾਰੀ ਜਾਂ ਗੈਰ-ਕੇਸਧਾਰੀ ਦਾ ਪਰਸਪਰ ਕਤਲ ਅਤੇ ਫੇਰ ਵੰਗਾਂ ਦਾ ਟੁੱਟਣਾ, ਸਿੰਧੂਰ ਦਾ ਮਿਟਣਾ, ਕੁੱਖ ਉਜੜਨਾ ਜਾਂ ਫਿਰ ਆਪਣੇ ਭੈਣ ਭਰਾਵਾਂ ਤੇ ਮਾਂ ਪਿਓ ਨੂੰ ਸਦਾ ਲਈ ਗੁਆ ਦੇਣਾ ਹੀ ਹੈ ।

ਸਰਦਾਰ ਬਿਸ਼ਨ ਸਿੰਘ ਤੇ ਮੋਹਨ ਲਾਲ ਦੀ ਦੋਸਤੀ ਇਕ ਦੂਜੇ ਲਈ ਆਪਾ ਵਾਰਨ ਦੀ ਮੂਲ ਇੱਛਾ ਸਿਰਫ ਨਾਟਕ ਦੇ ਪਾਤਰਾਂ ਦਾ ਚਰਿਤਰ ਹੀ ਨਹੀਂ, ਪੰਜਾਬੀ ਹੋਣ ਦੀ ਪਹਿਲੀ ਸ਼ਰਤ ਵੀ ਹੈ । ਕਲਾ ਜਾਂ ਜੋ ਵੀ ਮਾਧਿਅਮ ਸਾਡੀ ਅਭਿਵਿਅਕਤੀ ਲਈ ਢੁਕਵਾਂ ਲੱਗੇ, ਉਸ ਵਿਚ ਜੇ ਇਹਨਾਂ ਤੱਤਾਂ ਦਾਂ ਸੁਮੇਲ ਹੋਵੇ ਤਾਂ ਇਹ ਸਰਾਹੁਣਯੋਗ ਹੈ । ਇਹ ਗੱਲ ਨਾਟਕ ਅਜੀਤ ਰਾਮ ਵਿੱਚ ਸਾਫ ਦਿਖਾਈ ਦੇਂਦੀ ਹੈ । ਇਹ ਗੱਲ ਨਹੀਂ ਹੈ ਕਿ ਨਾਟਕੀ ਕਾਇਦੇ ਜਾਂ ਨਿਯਮਾਂ ਨਾਲ ਹੀ ਇਹ ਨਾਟਕ ਮੁਕਾਬਲੇ ਦੇ ਲਗਭਗ ਸਾਰੇ ਸਰਵੋਤਮ ਪੁਰਸਕਾਰ ਲੈ ਸਕਿਆ ਬਲਕਿ ਪੰਜਾਬ ਤੋਂ ਬਾਹਰ ਰਹਿਣ ਵਾਲੇ, ਹਿੰਦੀਭਾਸ਼ੀ ਦਰਸ਼ਕਾਂ ਨੂੰ ਇਸਨੇ ਪੰਜਾਬੀ ਸਭਿਆਚਾਰ ਦੇ ਸੰਦੇਸ਼ ਨੇ ਵੀ ਮੋਹਿਤ ਕੀਤਾ । ਇਹ ਪੰਜਾਬੀ ਰੰਗਮੰਚ ਦੀ ਉਚ-ਪੱਧਰੀ ਗਤੀਵਿਧੀਆਂ ਵੀ ਦਰਸਾਉਂਦਾ ਹੈ ।

ਪੇਸ਼ਕਾਰੀ ਦੀ ਡੂੰਘਾਈ ਵਿੱਚ, ਜਿੱਥੇ ਪੰਜਾਬ ਦੇ ਭਾਈਚਾਰੇ ਵਾਲੇ ਪੱਖ ਨੂੰ ਉਭਾਰ ਕੇ ਹੋਰ ਪ੍ਰਦੇਸ਼ਾਂ ਅਤੇ ਪੰਜਾਬ ਵਿਚ ਇਸ ਦੀ ਸਮਾਨਤਾ ਦਰਸਾਈ ਗਈ ਹੈ ਇਹ ਗੱਲ ਯਕੀਨਨ ਅਖੰਡ ਭਾਰਤ ਵੀ ਪਿੱਠ ਭੂਮੀ ਸੀ ਤਾਂ ਹੀ ਇਹ ਪਾਤਰ ਸਾਰੇ ਪ੍ਰਾਂਤਾਂ ਵਿੱਚ ਇਕੋ ਜਿਹਾ ਪਾਇਆ ਗਿਆ ।

ਪੰਜਾਬ ਦੇ ਬਾਹਰ ਤੇ ਪੰਜਾਬ ਵਿੱਚ ਬਾਕੀ ਭਾਰਤਵਾਸੀਆਂ ਨੂੰ ਇਸ ਗੱਲ ਦੀ ਜਿਗਿਆਸਾ ਹੈ ਕਿ ਸੀਮਿਤ ਪ੍ਰਚਾਰ ਤੰਤਰ ਦੀ ਬਜਾਏ ਅਸੀਂ ਲੋਕ ਸਿਧੇ ਪੰਜਾਬ ਦੀ ਪਵਿਤਰ ਤੇ ਪਿਆਰੀ ਮਿਟੀ 'ਤੇ ਰਹਿਣ ਵਾਲੇ ਲੋਕਾਂ ਨਾਲ ਸਿੱਧਾ ਸੰਵਾਦ ਰਚਾਈਏ । ਏਸੇ ਤਰ੍ਹਾਂ ਜਿਵੇਂ ਮੱਧ ਪ੍ਰਦੇਸ਼ ਵਿਚ ਨਾਟਕ 'ਅਜੀਤ ਰਾਮ' ਦੇ ਲੇਖਕ ਤੇ ਪੰਜਾਬੀ ਕਲਾਕਾਰਾਂ ਨੇ ਹਿੰਦੀ ਭਾਸ਼ਾ ਵਿਚ ਸਥਾਪਿਤ ਕੀਤਾ । (ਦੇਸ਼ ਬੰਧੂ ਸ਼ੁਕਲਾ)

ਅਨੁ. ਬ. ਪ. ਸ,

## ਬਦਲੇ ਖੋਰੀਆਂ ਰਾਤਾਂ : ਵਰਤਮਾਨ ਸਮਾਜ ਦੀ ਪੇਸ਼ਕਾਰੀ

ਪਿਛਲੇ ਦਿਨੀਂ ਸਾਗਰ ਕਲਾ ਮੰਚ ਬਠਿੰਡਾ ਦੁਆਰਾ ਦਰਸ਼ਨ ਮਿਤਵਾ ਦਾ ਨਾਟਕ 'ਬਦਲੇ ਖੋਰੀਆਂ ਰਾਤਾਂ' ਖੇਡਿਆ ਗਿਆ । ਨਾਟਕ ਦਾ ਨਿਰਦੇਸ਼ਨ ਪ੍ਰੇਮ ਸਨੇਹੀ ਨੇ ਕੀਤਾ । ਭਾਵੇਂ ਨਿਰਦੇਸ਼ਕ ਦੁਆਰਾ ਨਿਰਦੇਸ਼ਿਤ ਕੀਤਾ ਜਾਣ ਵਾਲਾ ਇਹ ਪਹਿਲਾ ਪੂਰਾ ਨਾਟਕ ਸੀ ਫਿਰ ਵੀ ਬਠਿੰਡੇ ਦੇ ਦਰਸ਼ਕਾਂ ਨੂੰ ਉਸ ਨੇ ਮਾਯੂਸ ਨਹੀਂ ਕੀਤਾ ।

ਨਾਟਕ ਵਰਤਮਾਨ ਸਮਾਜ ਵਿੱਚ ਇਸਤਰੀ ਦੇ ਮਨ ਵਿੱਚ ਦੱਬੀਆਂ ਭਾਵਨਾਵਾਂ ਤੇ ਪੀੜਾਂ ਨੂੰ ਲੈ ਕੇ ਦਰਸ਼ਕਾਂ ਦੇ ਰੂ-ਬਰੂ ਹੋਇਆ । ਨਾਟਕ ਵਿਚਲੀ ਪਾਤਰ ਕਾਕੀ

(ਬਲਵਿੰਦਰ ਪ੍ਰੀਤ) ਆਪਣੀ ਮਾਨਸਿਕ, ਆਰਥਿਕ ਤੇ ਸਰੀਰਕ ਸਤੁਸ਼ਟਤਾ ਲਈ ਘੁਮੰਢੋ (ਅਨਿਲ ਚਾਵਲਾ) ਦੇ ਘਰ ਜਾਂਦੀ ਹੈ। ਉਸ ਦਾ ਆਪਣਾ ਪਤੀ ਬਾਬੂ (ਸਮਿੰਦਰ ਸਮਾਘ) ਨਸ਼ੇ-ਪੱਤੇ ਕਰਨ ਵਾਲਾ ਮਾੜਚੂ ਜਿਹਾ ਇਨਸਾਨ ਹੈ। ਉਹ ਪਿੰਡ ਦੇ ਮਾਘੀ ਬਾਣੀਏ (ਪ੍ਰੇਮ ਸਨੇਹੀ) ਦੇ ਆਖੇ ਲੱਗ ਕੇ ਆਪਣੇ ਘਰਦੀਆਂ ਸਾਰੀਆਂ ਚੀਜ਼ਾਂ ਵੇਚ ਦਿੰਦਾ ਹੈ। ਬਾਬੂ ਆਪ ਵੀ ਮੌਤ ਦੇ ਮੂੰਹ ਵਿੱਚ ਚਲਾ ਜਾਂਦਾ ਹੈ। ਨਾਟਕ ਵਿੱਚ ਮਾਘੀ ਬਾਣੀਏ ਦਾ ਕਿਰਦਾਰ ਪਿੰਡ ਦੇ ਲੋਕਾਂ ਨੂੰ ਇੱਕ ਦੂਜੇ ਵਿਰੁੱਧ ਲੜਾਉਣ ਭੜਕਾਉਣ ਵਾਲਾ ਦਿਖਾਇਆ ਗਿਆ ਹੈ।

ਨਾਟਕ ਇਹ ਸਪਸ਼ਟ ਕਰਦਾ ਹੈ ਕਿ ਜਿੱਥੇ ਸਮਾਜ ਵਿਚ ਔਰਤ ਅਤੇ ਉਸਦੀਆਂ ਭਾਵਨਾਵਾਂ ਤੇ ਉਸ ਦਾ ਪਤੀ, ਪਿਓ ਤੇ ਹੋਰ ਮਰਦ ਤਸ਼ੱਦਦ ਕਰਦੇ ਹਨ ਉਥੇ ਔਰਤਾਂ ਵੀ ਔਰਤ ਲਈ ਕੋਈ ਸੁਖਾਵਾਂ ਮਾਹੌਲ ਪੈਦਾ ਨਹੀਂ ਕਰਦਆਂ। ਨਾਟਕ ਵਿੱਚ ਸੰਤੀ (ਰਾਜਵਿੰਦਰ ਕੌਰ) ਇਸ ਦੁਖਾਂਤ ਦੀ ਇਕ ਉਦਾਹਰਣ ਹੈ। ਨਾਟਕ ਵਿਚਲੇ ਸਾਰੇ ਕਲਾਕਾਰਾਂ ਨੇ ਆਪਣੇ ਕਿਰਦਾਰ ਨੂੰ ਅਸਲ ਜ਼ਿੰਦਗੀ ਵਾਂਗ ਹੀ ਜਿਊਣ ਦੀ ਸਫਲ ਕੋਸ਼ਿਸ਼ ਕੀਤੀ। ਇਹ ਨਾਟਕ ਮਲਵਈ ਪੰਜਾਬੀ ਵਿੱਚ ਲਿਖਿਆ ਹੋਣ ਕਰਕੇ ਨਾਟਕ ਦੀ ਕੇਂਦਰੀ ਪਾਤਰ ਕਾਕੀ ਜੋ ਕਿ ਸ਼ੁੱਧ ਪੰਜਾਬੀ ਬੋਲ ਰਹੀ ਸੀ ਬਾਕੀ ਕਿਰਦਾਰਾਂ ਨਾਲੋਂ ਵੱਖ ਨਜ਼ਰ ਆ ਰਹੀ ਸੀ। ਨਿਰਦੇਸ਼ਕ ਨੇ ਸੁਚੇਤ ਜਾਂ ਅਚੇਤ ਰੂਪ ਵਿਚ ਨਾਟਕ ਨੂੰ ਪ੍ਰਕਿਰਤੀਵਾਦੀ ਸ਼ੈਲੀ ਵਿਚ ਪੇਸ਼ ਕੀਤਾ। ਸਟੇਜ ਦੀ ਅਥਾਹ ਚੌੜਾਈ ਕਾਰਨ ਕੁਝ ਦ੍ਰਿਸ਼ ਦਰਸ਼ਕਾਂ ਤੋਂ ਬਹੁਤ ਦੂਰ ਹੋ ਗਏ ਜਿਸ ਕਾਰਨ ਨਾਟਕ ਦਾ ਪ੍ਰਭਾਵ ਦਰਸ਼ਕਾਂ ਤੇ ਬਹੁਤਾ ਨਹੀਂ ਪੈ ਸਕਿਆ। ਲੋੜ ਤੋਂ ਵੱਡੀ ਸਟੇਜ ਕਾਰਨ ਹੀ ਕਈ ਪਾਤਰ ਆਪਣੀ ਮਹੱਤਤਾ ਖ਼ਤਮ ਕਰ ਰਹੇ ਸਨ।

ਨਾਟਕ ਵਿੱਚ ਪਿੱਠ ਭੂਮੀ ਤੋਂ ਆਉਣ ਵਾਲਾ ਸੰਗੀਤ ਦਰਸ਼ਕਾਂ ਉਪਰ ਕੋਈ ਬਹੁਤਾ ਪ੍ਰਭਾਵ ਨਹੀਂ ਪਾ ਸਕਿਆ ਜਦੋਂ ਕਿ ਗੀਤ ਲੋਕਾਂ ਨੂੰ ਨਾਲ ਲੈ ਤੁਰੇ। ਲਾਈਟਿੰਗ ਭਾਵੇਂ ਬਹੁਤ ਵਧੀਆ ਨਹੀਂ ਸੀ ਪਰ ਜੋ ਕੁਝ ਉਥੇ ਮੌਜੂਦ ਸੀ, ਉਸਦੀ ਵਰਤੋਂ ਲਾਈਟਸ ਦੇ ਪ੍ਰਭਾਵ ਸਿਰਜਣ ਲਈ ਬਹੁਤ ਵਧੀਆ ਰਹੀ। ਮਨੀ ਕਾਂਤ ਦੁਆਰਾ ਕੀਤਾ ਮੇਕ-ਅੱਪ ਦਰਸ਼ਕਾਂ ਨੇ ਬਹੁਤ ਸਲਾਹਿਆ।

ਨਾਟਕ ਵਿਚਲੇ ਸਾਰੇ ਕਲਾਕਾਰਾਂ ਸੋਮ ਸਚਦੇਵਾ, ਅਮਰਜੀਤ, ਐਸ ਸਨੇਹੀ, ਲੱਖਾ ਲੈਹਰੀ, ਮਾਸਟਰ ਰਾਜੂ, ਪਵਨ ਸ਼ਰਮਾ, ਅਸ਼ੋਕ ਮਸਤੀ ਅਤੇ ਭੁਪਿੰਦਰ ਜੈਤੋ ਨੇ ਆਪਣੀ ਜ਼ਿੰਮੇਵਾਰੀ ਬਾਖ਼ੂਬੀ ਨਿਭਾਈ। ਪਿੱਠ ਭੂਮੀ ਤੋਂ ਗੀਤ ਤੇ ਸੰਗੀਤ ਸੁਰਿੰਦਰ ਛਿੰਦੀ ਦਾ ਸੀ।

ਇਸ ਦੋ ਦਿਨਾਂ ਪ੍ਰੋਗਰਾਮ ਦੀ ਪ੍ਰਧਾਨਗੀ ਪਹਿਲੇ ਦਿਨ ਐਡੀਸ਼ਨਲ ਡਿਪਟੀ ਕਮੀਸ਼ਨਰ ਨੇ ਤੇ ਦੂਸਰੇ ਦਿਨ ਇਕ ਛੋਟੀ ਜਿਹੀ ਬੱਚੀ ਨੇ ਕੀਤੀ। ਬਠਿੰਡੇ ਦੇ ਦਰਸ਼ਕਾਂ ਦੀ ਹਾਜ਼ਰੀ ਪੰਜਾਬ ਦੀ ਵਰਤਮਾਨ ਸੋਗੀ ਫਿਜ਼ਾ ਵਿੱਚ ਵੀ ਸਲਾਹੁਣਯੋਗ ਸੀ। ਅਖੀਰ ਵਿਚ ਸਾਗਰ ਕਲਾ ਮੰਚ ਬਠਿੰਡਾ ਦੇ ਸਾਰੇ ਕਲਾਕਾਰ ਤੇ ਸਹਿਯੋਗੀ ਆਪਣੀ ਇਸ ਪੇਸ਼ਕਾਰੀ ਲਈ ਵਧਾਈ ਦੇ ਹੱਕਦਾਰ ਹਨ।

(ਪਵਨਦੀਪ)

## ਆਦਮਖ਼ੋਰ : ਲੂ-ਸ਼ੁਨ ਦੀ ਕਹਾਣੀ ਦਾ ਰੂਪਾਂਤਰ

ਸੈਂਟਰਲ ਲਾਇਬ੍ਰੇਰੀ, ਪਟਿਆਲਾ ਦੇ ਮੰਚ ਉਪਰ ਪ੍ਰਗਤੀ ਕਲਾ ਮੰਚ, ਪੰਜਾਬ ਵਲੋਂ ਇਕ ਅਜਿਹਾ ਨਾਟਕ ਕੀਤਾ ਗਿਆ, ਜਿਸਨੇ ਨਾਟ ਮੁਕਾਬਲੇ 'ਚ ਹੋਏ ਸਾਰੇ ਨਾਟਕਾਂ ਨਾਲੋਂ ਵਧ ਧਿਆਨ ਖਿਚਿਆ ਹਾਲਾਂਕਿ ਇਸ ਨਾਟਕ ਨੂੰ ਕੋਈ ਇਨਾਮ ਨਹੀਂ ਮਿਲਿਆ। ਇਹ ਨਾਟਕ 'ਲੂ-ਸ਼ੁਨ' (ਚੀਨੀ ਲੇਖਕ) ਦੀ ਸੰਸਾਰ ਪ੍ਰਸਿਧ ਕਹਾਣੀ 'ਮੈਡਮੈਨਜ਼ ਡਾਇਰੀ' ਤੇ ਅਧਾਰਿਤ ਸ ਤੇ ਇਸਦਾ ਨਿਰਦੇਸ਼ਨ ਸ੍ਰੀ ਰਾਜੇਸ਼ ਭਾਟੀਆ ਦਾ ਸੀ।

ਕਹਾਣੀ ਮੁਤਾਬਕ ਇਕ ਡਾਕਟਰ (ਗੁਰਿੰਦਰ ਡਿੰਪੀ) ਆਪਣੇ ਇਕ ਦੋਸਤ (ਤੇਜਵੰਤ ਮਾਂਗਟ) ਦੇ ਘਰ ਆਉਂਦਾ ਹੈ ਤਾਂ ਪਤਾ ਲਗਦਾ ਹੈ ਕਿ ਉਸਦੇ ਦੋਸਤ ਦਾ ਛੋਟਾ ਭਾਈ (ਦਲਵੀਰ ਗਿੱਲ) ਪਾਗਲਖਾਨੇ ਭੇਜਿਆ ਜਾ ਚੁੱਕਾ ਹੈ। ਵੱਡਾ ਭਾਈ ਇਕ ਡਾਇਰੀ ਡਾ. ਨੂੰ ਫੜਾ ਕੇ ਚਲਾ ਜਾਂਦਾ ਹੈ ਜਿਸਨੂੰ ਡਾ. ਪੜ੍ਹਦਾ ਹੈ ਤੇ ਸਟੇਜ ਦੇ ਬਾਕੀ ਹਿੱਸੇ ਤੇ ਕਾਰਜ ਵਾਪਰਦਾ ਜਾਂਦਾ ਹੈ ਤੇ ਨਾਟਕ ਡਾ. ਦੀਆਂ ਇਨ੍ਹਾਂ ਲਾਈਨਾਂ ਨਾਲ ਖਤਮ ਹੁੰਦਾ ਹੈ, "ਪੜ੍ਹ ਕਰ ਸਾਰੀ ਬੀਮਾਰੀ ਕਾ ਰਹਸਯ ਸਮਝ ਮੇਂ ਆ ਗਿਆ, ਹੋ ਸਕਤਾ ਹੈ ਆਪ ਕੋ ਭੀ ਆ ਗਿਆ ਹੋ। (ਜਾਣ ਲਗਿਆਂ ਰੁਕ ਕੇ) ਹੋ ਸਕਤਾ ਹੈ ਨਯੀ ਪੀੜ੍ਹੀ ਕੇ ਇਨ ਛੋਟੇ ਬਚੋਂ ਨੇ ਅਭੀ ਨਰਮਾਂਸ ਨ ਚਖਾ ਹੋ, ਕਮ-ਸੇ-ਕਮ ਇਨਕੋ ਤੋਂ ਬਚਾ ਲੋ।"

ਚਾਰ ਹਜ਼ਾਰ ਸਾਲਾਂ ਦੀ ਸਾਡੀ ਸਭਿਅਤਾ ਤੇ ਇਹ ਇਕ ਅੰਦਰ ਤੱਕ ਹਿਲਾ ਦੇਣ ਵਾਲਾ ਵਿਅੰਗ ਸੀ ਕਿ ਆਦਮੀ-ਆਦਮੀ ਨੂੰ ਖਾ ਰਿਹਾ ਹੈ, ਵੱਡਾ ਛੋਟੇ ਨੂੰ ਖਾ ਰਿਹਾ ਹੈ, ਉਸਦਾ ਸ਼ੋਸ਼ਣਕਰ ਰਿਹਾ ਹੈ!

ਇਸ ਪੇਸ਼ਕਾਰੀ ਦੀਆਂ ਵਿਸ਼ੇਸ਼ਤਾਵਾਂ ਕਲਾਕਾਰਾਂ ਦੀ ਅਦਾਕਾਰੀ, (ਖਾਸ ਕਰ ਦਲਵੀਰ 'ਗਿਲ' ਦੀ) ਲਾਈਟਿੰਗ, ਧੁੰਨਾਂ, ਸੰਗੀਤ ਤੇ ਡਾਇਰੈਕਸ਼ਨ ਸਨ।

ਇਸ ਪੇਸ਼ਕਾਰੀ ਨੂੰ ਡਾਇਰੈਕਟਰ ਵਲੋਂ 'ਮੈਲੋਡਰਾਮੈਟਿਕ' ਫਾਰਮ ਵਿਚ ਪੇਸ਼ ਕੀਤਾ ਗਿਆ। ਇਸ ਹਿਸਾਬ ਤੋਂ ਦਲਵੀਰ 'ਗਿੱਲ' ਸਿਖ਼ਰਾਂ ਛੋਹ ਗਿਆ ਤੇ ਉਸ ਦੁਆਰਾ ਕੀਤੇ (ਸਿਆਣੇ) ਪਾਗਲ ਦੇ ਰੋਲ ਨੇ ਦਰਸ਼ਕਾਂ ਦੀਆਂ ਅੱਖਾਂ ਗਿਲੀਆਂ ਹੀ ਰਖੀਆਂ। ਉਹਦੀ ਆਵਾਜ਼ ਵਿਚਲਾ ਦਰਦ, ਆਵਾਜ਼ ਵਿਚ variation, ਉਸਦੀ ਤੋਰ, ਉਸਦਾ

ਇਕ ਪਲ ਲਈ ਵੀ ਆਪਣੇ character ਵਿਚੋਂ ਬਾਹਰ ਨਾ ਹੋਣਾ; ਖਾਸ ਕਰ ਕਲਾਈਮੈਕਸ ਸਮੇਂ ਉਸਦੀ ਰੌਂਗਟੇ ਖੜੇ ਕਰ ਦੇਣ ਵਾਲੀ ਐਕਟਿੰਗ ਉਸਨੂੰ ਬੈਸਟ ਐਕਟਰ (ii) ਦਾ ਇਨਾਮ ਦਿਵਾ ਗਈ। ਉਸਨੇ ਕਾਫ਼ੀ ਮਿਹਨਤ ਕੀਤੀ ਹੋਈ ਸੀ ਕਿਉਂਕਿ 40 ਕੁ ਮਿੰਟ ਦੇ ਇਸ ਨਾਟਕ ਵਿੱਚ 32 ਕੁ ਮਿੰਟ ਦੇ ਕਰੀਬ ਦੀਆਂ ਉਸਦੀਆਂ ਹੀ speeches ਹਨ।

ਭਾਵੇਂ ਮਿ. ਘੁਲਾਟੀ (ਘਰਦੇ 'ਕਾਕਾ' ਦੇ ਰੋਲ ਵਿੱਚ) ਇਕ ਵੀ ਸੰਵਾਦ ਨਹੀਂ ਬੋਲਦਾ ਪਰ ਆਪਣੀਆਂ ਅੱਖਾਂ ਤੇ ਸਰੀਰਕ ਭਾਸ਼ਾ (body language) ਨਾਲ ਉਹ ਅਮਿੱਟ ਛਾਪ ਛੱਡ ਗਿਆ।

ਤੇਜਵੰਤ 'ਮਾਂਗਟ' ਦੀ ਐਕਟਿੰਗ ਤੇ ਚਰਿਤਰ ਦੀ ਉਸਾਰੀ ਅਤੇ ਗੁਰਿੰਦਰ 'ਡਿੰਪੀ' ਦਾ ਸਾਰੀ ਪੇਸ਼ਕਾਰੀ ਦੌਰਾਨ ਸੂਤਰਧਾਰ ਵਾਂਗ ਨਾਟਕ ਨੂੰ ਸੰਭਾਲ ਕੇ ਰਖਣਾ ਇਸ ਪੇਸ਼ਕਾਰੀ ਦੇ ਵਧੀਆ ਪਹਿਲੂ ਹਨ। ਇਸ ਤੋਂ ਬਿਨਾਂ ਸੰਦੀਪ, ਨਿੱਕੂ, ਲਵਲੀ ਤੇ ਸੋਨੀ ਵੀ ਆਪਣੇ ਛੋਟੇ ਪਰ ਮਹੱਤਵਪੂਰਨ ਰੋਲਾਂ ਵਿੱਚ ਪ੍ਰਭਾਵਸ਼ਾਲੀ ਰਹੇ। ਕੋਰਸ ਵਿੱਚ ਡਾਲੀ, ਸ਼ੈਲੀ, ਨਿੱਕੂ, ਸੋਨੀ, ਤੇਜਵੰਤ ਨੇ ਬਹੁਤ ਹੀ ਵਧੀਆ ਗਾਇਣ ਕੀਤਾ।

ਲਾਈਟਿੰਗ ਇਸ ਪੇਸ਼ਕਾਰੀ ਦਾ ਇਕ ਹੋਰ ਵਧੀਆ ਪਹਿਲੂ ਸੀ, ਜਿਸਦਾ ਸੰਚਾਲਨ ਇਸ ਪੇਸ਼ਕਾਰੀ ਦੇ ਨਿਰਦੇਸ਼ਕ ਸ੍ਰੀ ਰਾਜੇਸ਼ ਭਾਟੀਆ ਨੇ ਕੀਤਾ ਸੀ ਤੇ ਉਹਨਾਂ ਨੂੰ ਸਹਿਯੋਗ ਦਿਤਾ ਸੀ ਸ੍ਰੀ ਮਨਪ੍ਰੀਤ 'ਗਿੱਲ' ਨੇ ਜਿਸਨੇ ਮੇਕਅੱਪ ਵੀ ਕੀਤਾ ਸੀ। ਲਾਈਟਾਂ ਨੂੰ ਡਿਮ ਕਰਕੇ ਮੂਡ ਪੈਦਾ ਕਰਨਾ, ਚੰਦ੍ਰਮਾ ਦੀ ਰੋਸ਼ਨੀ ਦਾ ਭੁਲੇਖਾ ਸਿਰਜਣ ਵਿੱਚ ਲਾਈਟਿੰਗ ਕਾਮਯਾਬ ਰਹੀ। ਪੂਰੀ ਪੇਸ਼ਕਾਰੀ ਵਿੱਚ ਤਕਰੀਬਨ 15-16 ਫੇਡ ਆਊਟ—ਫੇਡ ਇਨ ਹੋਣਗੇ ਪਰ ਸਭ ਕੁਝ ਇੰਨਾ ਸਾਫ ਸੁਥਰਾ ਸੀ ਕਿ ਦਰਸ਼ਕ ਨੂੰ ਕੋਈ ਝਟਕਾ ਨਹੀਂ ਲਗਦਾ ਸੀ। ਮੁੱਖ ਪਾਤਰ ਦੇ ਭੁਲੇਖਿਆ ਨੂੰ ਬੈਕ ਗਰਾਊਂਡ ਆਵਾਜ਼ਾਂ ਤੇ ਲਾਈਟਿੰਗ ਨਾਲ ਬੇਹਦ ਖੂਬਸੂਰਤੀ ਨਾਲ ਮੰਚਿਤ ਕੀਤਾ ਗਿਆ।

ਪੇਸ਼ਕਾਰੀ ਦੇ ਪ੍ਰਭਾਵ ਨੂੰ ਤੀਖਣ ਕਰਨ ਲਈ ਕਵੀ ਦੁਸ਼ੰਯਤ ਤੇ ਕੁਮਾਰ ਵਿਕਲ ਦੀਆਂ ਕਵਿਤਾਵਾਂ ਬੇਹਦ ਪਿਆਰੀਆਂ ਧੁੰਨਾਂ ਦੁਆਰਾ ਪੇਸ਼ ਕੀਤੀਆਂ ਗਈਆਂ ਜੋ ਅਤਿਅੰਤ ਪ੍ਰਭਾਵਸ਼ਾਲੀ ਰਹੀਆਂ। ਜਿਥੇ ਵਧੀਆ ਅਭਿਨੈ ਲਈ ਦਲਵੀਰ 'ਗਿੱਲ' ਤੇ ਵਧੀਆ ਨਿਰਦੇਸ਼ਨ ਲਈ ਰਾਜੇਸ਼ 'ਭਾਟੀਆ' ਵਧਾਈ ਦੇ ਪਾਤਰ ਹਨ ਉਥੇ ਪ੍ਰਗਤੀ ਕਲਾ ਮੰਚ, ਪੰਜਾਬ ਇਕ ਵਧੀਆ ਪੇਸ਼ਕਾਰੀ ਲਈ, ਜਿਨ੍ਹਾਂ ਨੇ ਰੰਗਮੰਚ ਵਿੱਚ ਗਿਣਾਤਮਕ ਹੀ ਨਹੀਂ ਗੁਣਾਤਕਮਕ ਪਖੋਂ ਵੀ ਵਾਧਾ ਕੀਤਾ।

—ਰ. ਮ. ਸ਼ਰਮਾ



## ਦੁੱਲਾ ਭੱਟੀ : ਕਮਜ਼ੋਰ ਨਿਰਦੇਸ਼ਨ

ਸੈਂਟਰਲ ਲਾਇਬ੍ਰੇਰੀ ਦੀ ਰੰਗਸ਼ਾਲਾ ਵਿਚ ਪਟਿਆਲਾ ਆਰਟ ਥੀਏਟਰ ਵਲੋਂ 'ਦੁੱਲਾ ਭੱਟੀ' ਪੇਸ਼ ਕੀਤਾ ਗਿਆ ਜੋ 'ਧਮਕ ਨਗਾਰੇ ਦੀ' (ਗੁਰਸ਼ਰਨ ਸਿੰਘ) ਹੀ ਸੀ। ਪਰ, ਗੁਰਸ਼ਰਨ ਸਿੰਘ ਦਾ ਨਾਂ ਇਕ ਵਾਰ ਵੀ ਨਾ ਵਰਤਿਆ ਗਿਆ, ਪਤਾ ਨਹੀਂ ਕਿਉਂ? ਕਹਾਣੀ ਪੱਖ ਦੁੱਲੇ ਦੀ ਨਾਇਕਤਵ ਗੁਣਾਂ ਵਾਲੀ ਕਹਾਣੀ ਨੂੰ ਲੋਕ ਸ਼ਕਤੀ ਦੀ ਪੁੱਠ ਚਾੜ ਕੇ, ਲਿਖਕੇ, ਗੁਰਸ਼ਰਨ ਭਾਅ ਜੀ ਨੇ ਮਾਅਰਕਾ ਮਾਰਿਆ ਹੈ ਪਰ ਡਾਇਰੈਕਟਰ ਗੁਲਜ਼ਾਰ ਪਵਾਰ ਤੋਂ ਮਾਅਰਕਾ ਤਾਂ ਕੀ ਗੁਰਸ਼ਰਨ ਸਿੰਘ ਦੀਆ ਟੈਕਨੀਕਲੀ ਕਮਜ਼ੋਰ ਪ੍ਰੋਡਕਸ਼ਨਾਂ ਜਿਹੀ ਕਾਰਗੁਜ਼ਾਰੀ ਵੀ ਨਹੀਂ ਹੋਈ। 6 ਵਜੇ ਦੇ ਐਲਾਨ ਦੇ ਬਾਵਜੂਦ 7.10 ਤੇ ਨਾਟਕ ਦੀ ਪੇਸ਼ਕਾਰੀ ਸ਼ੁਰੂ ਹੋਈ। ਸਟੇਜ ਦੇ ਕੇਂਦਰੀ ਭਾਗ ਲਈ ਸੈਟ ਕੀਤੀ ਲਾਈਟ ਹਿਲ ਗਈ ਤੇ ਉਸਦਾ ਵੱਡਾ ਭਾਗ 'ਆਰਕੈਸਟਰਾ ਪਿੱਟ' ਦੀ 'ਕੰਧ' ਤੇ ਪੈਂਦਾ ਰਿਹਾ ਪਰ ਕਿਸੇ ਨੇ ਰੀਸੈਟਿੰਗ ਲਈ ਧਿਆਨ ਨਾ ਦਿਤਾ। ਲਾਈਟਿੰਗ ਦਾ ਹਾਲ ਕਾਫੀ ਮਾੜਾ ਸੀ। ਜੇ ਕਦੇ ਰਾਤ ਦੇ ਸੀਨ ਤੇ ਪੂਰੀ ਲਾਈਟ ਸੀ ਤਾਂ ਆਮ ਮੂਡ ਤੇ ਵੀ ਡਿੱਮ। ਫੇਡ ਆਊਟ ਤੇ ਫੇਡ ਇਨ ਵੀ ਇੰਨੇ ਝਟਕੇ ਨਾਲ ਹੁੰਦੇ ਸਨ ਕਿ ਦਰਸ਼ਕ ਨੂੰ ਵੀ ਝਟਕਾ ਲਗਦਾ ਸੀ। ਡਿਮਰ ਦੀ ਬਜਾਏ ਸ਼ਾਇਦ ਸਿੱਧਾ ਸਵਿੱਚ ਤੋਂ ਹੀ ਕੰਮ ਲਿਆ ਗਿਆ ਸੀ।

ਝਟਕਾ ਤਾਂ ਉਦੋਂ ਵੀ ਲੱਗਿਆ ਜਦੋਂ ਦੁੱਲਾ ਭੱਟੀ (ਗੁਲਜ਼ਾਰ ਪਵਾਰ) ਦੀ ਮਰਾਸਣ ਮਾਸੀ (ਡਿੰਪਲ) ਦੁੱਲੇ ਤੋਂ ਵੀ ਛੋਟੀ ਲੱਗ ਰਹੀ ਸੀ ਤੇ ਦੁੱਲੇ ਦੇ ਮਾਸੀ ਕਹਿਣ ਤੇ ਦਰਸ਼ਕ ਅਕਸਰ ਹੱਸ ਪੈਂਦੇ ਸਨ। ਉਸਦੇ ਵਾਲਾ ਦੀ ਇੱਕ ਲਿਟ ਵੀ ਚਿੱਟੀ ਨਹੀਂ ਸੀ ਕੀਤੀ ਗਈ ਸ਼ਾਇਦ ਇਸ ਲਈ ਕਿ ਅਗਾਂਹ ਉਸਨੇ ਮੇਲੇ ਵਿੱਚ ਨੌਜਵਾਨ ਕੁੜੀ ਦਾ ਵੀ ਰੋਲ ਕਰਨਾ ਸੀ।

ਦੁੱਲਾ ਭੱਟੀ ਜਦੋਂ ਮਰਾਸਣ ਦੇ ਬੋਲੀ ਮਾਰਨ ਤੇ ਬਦਲਾ ਲੈਣ ਲਈ ਲੰਮੀ ਟਰੇਨਿੰਗ 'ਚੋਂ ਗੁਜ਼ਰਦਾ ਹੈ ਤਾਂ ਇਸਨੂੰ ਦਿਖਾਉਣ ਲਈ ਤਲਵਾਰ-ਬਾਜ਼ੀ ਦਿਖਾਈ ਗਈ ਹੈ ਪਰ ਸਿਰਫ ਸੱਤ ਅੱਠ ਵਾਰ ਤਲਵਾਰਾਂ ਭਿੜਾ ਕੇ ਹੀ ਦੁੱਲਾ ਵਿਰੋਧੀ ਨੂੰ ਪਿਛਾੜ ਦਿੰਦਾ ਹੈ। ਪਰ ਉਸਦੀ ਟਰੇਨਿੰਗ ਦਾ ਕਲਾਈਮੈਕਸ ਕਾਫੀ ਠੰਢਾ ਰਿਹਾ ਹਾਲਾਂਕਿ ਤਲਵਾਰਾਂ ਦੇ ਟਕਰਾਣ ਦੀ ਆਵਾਜ਼ ਨੂੰ ਤੇਜ਼ ਕਰਦੇ-ਕਰਦੇ ਕਲਾਈਮੈਕਸ ਤੇ ਪੁਚਾ ਕੇ ਜੇ ਇਹ ਕਾਰਜ ਵਾਪਰਦਾ ਤਾਂ ਇਸਦਾ ਪ੍ਰਭਾਵ ਕੁਝ ਹੋਰ ਹੀ ਹੋਣਾ ਸੀ। ਕਲਾਈਮੈਕਸ ਤਾਂ ਉਸ ਸੀਨ ਦਾ ਵੀ ਮੱਠਾ ਰਿਹਾ ਜਦੋਂ 20 ਸਾਲ ਬਾਅਦ ਇੱਕ ਵਾਰ ਫਿਰ ਧਮਕ (ਨਗਾਰਾ) ਦੀ ਗੂੰਜ ਪੈਦਾ ਹੁੰਦੀ ਹੈ। ਹਾਂਲਾਕਿ ਇਥੇ ਲਾਈਟਿੰਗ ਈਫੈਕਟ ਠੀਕ ਰਿਹਾ ਪਰ ਨਗਾਰੇ ਦੀ ਧਮਕ ਉਹ ਧਮਕ ਨਹੀਂ ਪੈਦਾ ਕਰ ਸਕੀ ਜੋ ਹੋਣੀ ਚਾਹੀਦੀ ਸੀ।

ਪਤਾ ਨਹੀਂ ਡਾਇਰੈਕਟਰ ਨੇ ਕਿਸ ਵਜ੍ਹਾ ਕਾਰਣ ਦੁੱਲੇ ਦੀ ਪਤਨੀ ਨੂਰਾਂ ਦਾ ਰੋਲ ਐਕਟਰਸ ਰਾਣੋ ਨੂੰ ਕਿਉਂ ਦੇ ਦਿਤਾ। ਉਸਦੀ ਚੀਕਵੀਂ ਆਵਾਜ਼ ਨਾਲੋਂ ਜੇ ਮਰਾਸਣ ਦਾ ਰੋਲ ਕਰਨ ਵਾਲੀ 'ਡਿੰਪਲ' ਨੂੰ ਇਹ ਰੋਲ ਮਿਲਦਾ ਤਾਂ ਠੀਕ ਸੀ। ਇਹ ਮਿਸ ਕਾਸਟਿੰਗ ਆਮ ਦਰਜੇ ਦੇ ਦਰਸ਼ਕ ਨੂੰ ਵੀ ਰੜਕੀ। ਸੂਬਾ ਪੰਜ ਹਜ਼ਾਰੀ (ਰਾਜੇਸ਼ ਸ਼ਰਮਾ), ਅਲੀ ਚਾਚਾ (ਵਿਨੈ ਪੁਰੀ) ਆਪਣੇ ਰੋਲਾਂ ਨਾਲ ਇਨਸਾਫ ਕਰ ਗਏ। ਸਭ ਤੋਂ ਵੱਧ ਪ੍ਰਭਾਵਸ਼ਾਲੀ ਕੰਮ ਰਿਹਾ, ਦੁੱਲੇ ਦੀ ਮਾਂ ਦਾ ਰੋਲ ਕਰਨ ਵਾਲੀ ਕਲਾਕਾਰ ਗੁਰਦੀਪ ਕੌਰ ਦਾ।

ਕਾਸਟਿਊਮਸ ਵਲੋਂ ਬਹੁਤ ਹੀ ਬੁਰਾ ਹਾਲ ਸੀ। ਜੇ ਕੁਝ ਇਕ ਨੇ ਪਠਾਣੀ ਮੁਸਲਮਾਨੀ ਕੱਪੜੇ ਪਾਏ ਸਨ ਤਾਂ ਕੁਝ ਦੇ ਆਮ ਪੰਜਾਬੀ ਕੁੜਤੇ ਪਜਾਮੇ। ਨੂਰਾਂ ਦੀਆਂ ਸਖੀਆਂ ਦਾ ਰੋਲ ਕਰਨ ਵਾਲੀਆਂ ਕੁੜੀਆਂ ਦੇ ਪਤਾ ਨਹੀਂ ਕਿਉਂ ਆਧੁਨਿਕ ਸਲਵਾਰ ਕਮੀਜ਼ ਪੁਆ ਦਿਤੇ ਜੋ ਅਖਰਦੇ ਰਹੇ।

ਸੰਜੀਦਾਂ ਦ੍ਰਿਸ਼ਾਂ ਵਿਚ ਵੀ ਦਰਸ਼ਕਾਂ ਦਾ ਹਾਸਾ ਇਸ ਗੱਲ ਵੱਲ ਸੰਕੇਤ ਕਰਦਾ ਹੈ ਕਿ ਗੁਲਜ਼ਾਰ ਨੂੰ ਅਜੇ ਡਾਇਰੈਕਸ਼ਨ ਲਈ ਕਾਫੀ ਮਿਹਨਤ ਕਰਨੀ ਪਵੇਗੀ ਨਹੀਂ ਤਾਂ ਅਜਿਹੀਆਂ ਘਟੀਆ ਪ੍ਰੋਡਕਸ਼ਨਾਂ ਪੰਜਾਬੀ ਥੀਏਟਰ ਨੂੰ ਉਠਾਉਣ ਦੀ ਥਾਂ ਇਸ ਨੂੰ ਰਸਾਤਲ ਵੱਲ ਧੱਕ ਦੇਣਗੀਆਂ। (ਦਲਵੀਰ ਗਿੱਲ)

---

## ਅਜਮੇਰ ਔਲਖ ਅਤੇ ਸਤੀਸ਼ ਵਰਮਾ ਨੂੰ ਇਨਾਮ—16

ਅਜਮੇਰ ਸਿੰਘ ਔਲਖ ਨੂੰ ਪ੍ਰੋ. ਪਿਆਰਾ ਸਿੰਘ ਗਿੱਲ ਦੀ ਯਾਦ ਵਿਚ ਸਥਾਪਿਤ ਕੀਤੇ 5000 ਰੁਪਏ ਦੇ ਇਆਪਾ (ਕੈਨੇਡਾ) ਪੁਰਸਕਾਰ ਦੀ ਘੋਸ਼ਣਾ ਕੀਤੀ ਗਈ ਹੈ। ਇਹ ਇਹ ਇਨਾਮ ਨੇੜ-ਭਵਿਖ ਵਿਚ ਨਾਟਕਕਾਰ ਨੂੰ ਕਿਸੇ ਸਮਾਗਮ ਵਿਚ ਦਿੱਤਾ ਜਾਵੇਗਾ।

O

ਸਤੀਸ਼ ਕੁਮਾਰ ਵਰਮਾ ਤੇ ਨਾਟਕ 'ਦਾਇਰੇ' ਨੂੰ ਸਾਹਿਤਯ ਕਲਾ ਪਰਿਸ਼ਦ, ਦਿੱਲੀ ਦਾ 7500 ਰੁਪਏ ਦਾ ਪਹਿਲਾ ਇਨਾਮ ਦਿੱਲੀ ਵਿਖੇ ਦਿੱਤਾ ਗਿਆ। ਇਹ ਪੁਰਸਕਾਰ ਸਰਬ ਹਿੰਦ ਨਾਟਕ ਲੇਖਕ ਦੇ ਮੁਕਾਬਲੇ ਵਿਚ ਹਿੰਦੀ, ਉਰਦੂ ਅਤੇ ਪੰਜਾਬੀ ਤਿੰਨਾਂ ਭਾਸ਼ਾਵਾਂ ਦੇ ਨਾਟਕਾਂ ਨੂੰ ਹਰ ਸਾਲ ਦਿੱਤਾ ਜਾਂਦਾ ਹੈ।

**ਅਦਾਰਾ 'ਮੰਚਣ' ਵਲੋਂ ਦੋਹਾਂ ਨਾਟਕਕਾਰਾਂ ਨੂੰ ਮੁਬਾਰਕਾਂ ਅਤੇ ਉਨ੍ਹਾਂ ਦੀ ਨਾਟਕਕਾਰੀ ਲਈ ਸ਼ੁਭ ਇੱਛਾਵਾਂ।**



## ਡ. ਫੁੱਲ ਮੈਮੋਰੀਅਲ ਮੰਚਣ ਪੁਰਸਕਾਰ

'ਮੰਚਣ ਆਰਟਸ ਐਂਡ ਰੀਸਰਚ ਸੈਂਟਰ' ਦੇ ਪ੍ਰਬੰਧਕੀ ਬੋਰਡ ਨੇ ਇਹ ਫੈਸਲਾ ਕੀਤਾ ਹੈ ਕਿ ਡਾ. ਗੁਰਦਿਆਲ ਸਿੰਘ ਫੁੱਲ ਦੀ ਯਾਦ ਨੂੰ ਚਿਰਜੀਵੀ ਅਤੇ ਸਾਰਥਿਕ ਬਣਾਉਣ ਹਿਤ, 'ਡਾ. ਫੁੱਲ ਯਾਦਗਾਰੀ ਮੰਚਣ ਨਾਟ-ਪੁਰਸਕਾਰ' ਦੀ ਸਥਾਪਨਾ ਕੀਤੀ ਜਾਵੇ ਜਿਸ ਦੀ ਰੂਪਰੇਖਾ ਇਸ ਤਰ੍ਹਾਂ ਹੋਵੇਗੀ :

'ਡਾ. ਫੁੱਲ ਯਾਦਗਾਰੀ ਮੰਚਣ ਨਾਟ-ਪੁਰਸਕਾਰ' ਹਰ ਦੂਸਰੇ ਵਰ੍ਹੇ ਸਰਵੋਤਮ ਛਪੇ ਜਾਂ ਅਣਛਪੇ ਨਾਟਕ ਨੂੰ ਦਿੱਤਾ ਜਾਇਆ ਕਰੇਗਾ। ਪੁਰਸਕਾਰ ਦੀ ਰਾਸ਼ੀ 10,000/- ਰੁਪਏ ਹੋਵੇਗੀ। ਪੁਰਸਕਾਰ ਦੇ ਨਾਲ ਇਕ ਮਾਣ-ਪੱਤਰ ਵੀ ਪੇਸ਼ ਕੀਤਾ ਜਾਇਆ ਕਰੇਗਾ। ਪੁਰਸਕਾਰ ਪ੍ਰਾਪਤ ਕਰਨ ਵਾਲੇ ਅਣਛਪੇ ਨਾਟਕ ਨੂੰ 'ਮੰਚਣ' ਵਿਚ ਪ੍ਰਕਾਸ਼ਿਤ ਕੀਤਾ ਜਾਇਆ ਕਰੇਗਾ। ਪੁਰਸਕਾਰ ਕਿਸੇ ਨਾਟ-ਸਮਾਗਮ ਸਮੇਂ ਸਨਮਾਨ ਸਹਿਤ ਦਿੱਤਾ ਜਾਇਆ ਕਰੇਗਾ ਅਤੇ ਉਸ ਸਮਾਗਮ ਵਿਚ ਡਾ. ਗੁਰਦਿਆਲ ਸਿੰਘ ਫੁੱਲ ਦੀ ਪੰਜਾਬੀ ਨਾਟਕ ਅਤੇ ਥੀਏਟਰ ਸੰਬੰਧੀ ਦੇਣ ਨੂੰ ਯਾਦ ਕੀਤਾ ਜਾਇਆ ਕਰੇਗਾ। ਪੁਰਸਕਾਰ ਦਾ ਫੈਸਲਾ 'ਮੰਚਣ ਆਰਟਸ ਐਂਡ ਰੀਸਰਚ ਸੈਂਟਰ' ਵੱਲੋਂ ਨਾਮਜ਼ਦ ਕਮੇਟੀ ਦੁਆਰਾ ਕੀਤਾ ਜਾਵੇਗਾ। ਕਮੇਟੀ ਦੇ ਘੱਟੋ-ਘੱਟ ਇਕ ਤਿਹਾਈ ਮੈਂਬਰ ਹਰ ਸਾਲ ਬਦਲੇ ਜਾਇਆ ਕਰਨਗੇ। ਉਪਰੋਕਤ ਕਮੇਟੀ ਦੇ ਮੈਂਬਰ, ਮੰਚਣ ਆਰਟਸ ਐਂਡ ਰੀਸਰਚ ਸੈਂਟਰ ਦੇ ਫਾਊਂਡਰ ਮੈਂਬਰ, ਪੁਸਤਕ ਲੜੀ 'ਮੰਚਣ' ਦੇ ਸੰਪਾਦਕ ਅਤੇ ਇਨ੍ਹਾਂ ਸੰਸਥਾਵਾਂ ਦੇ ਕਿਸੇ ਵੀ ਕਰਮਚਾਰੀ ਨੂੰ ਇਹ ਪੁਰਸਕਾਰ ਨਹੀਂ ਦਿੱਤਾ ਜਾਵੇਗਾ। ਇਸ ਪੁਰਸਕਾਰ ਨੂੰ ਮਹੱਤਵ ਦੇਣ, ਸੁਚਾਰੂ ਰੂਪ ਵਿਚ ਚਲਾਉਣ ਅਤੇ ਇਸ ਦਾ ਪੰਜਾਬੀ ਨਾਟਕ ਵਿਚ ਇੱਛਿਤ ਯੋਗਦਾਨ ਬਣਾਉਣ ਵਾਸਤੇ ਜਲਦੀ ਹੀ ਇਕ ਪੁਰਸਕਾਰ ਕਮੇਟੀ ਦਾ ਗਠਨ ਕੀਤਾ ਜਾਵੇਗਾ ਜੋ ਉਪਰੋਕਤ ਦੀ ਰੋਸ਼ਨੀ ਵਿਚ ਵਿਸਤ੍ਰਿਤ ਨੇਮਾਂ ਘਾੜਤ ਕਰੇਗੀ। ਇਸ ਤੋਂ ਇਲਾਵਾ ਸੈਂਟਰ ਹੇਠ ਲਿਖੀਆਂ ਨਿਯਮਿਤ ਯੋਜਨਾਵਾਂ ਉਲੀਕ ਰਿਹਾ ਹੈ।

1. ਅੰਤਰ ਕਾਲਿਜ/ਯੂਨੀਵਰਸਿਟੀ ਨਾਟ-ਕੁਇਜ਼ ਮੁਕਾਬਲਾ (ਕੇਵਲ ਐਮ. ਏ. ਤੇ ਐਮ. ਫਿਲ ਦੇ ਵਿਦਿਆਰਥੀਆਂ ਵਾਸਤੇ)।
2. ਅੰਤਰ ਕਾਲਿਜ/ਯੂਨੀਵਰਸਿਟੀ ਨਾਟ-ਲੇਖਨ ਮੁਕਾਬਲਾ।
3. ਫੁੱਲ ਯਾਦਗਾਰੀ ਨਾਟ-ਭਾਸ਼ਨ। 4. ਫੁੱਲ ਯਾਦਗਾਰੀ ਨਾਟ-ਸੈਮੀਨਾਰ।

'ਡਾ. ਫੁੱਲ ਯਾਦਗਾਰੀ ਮੰਚਣ ਨਾਟ-ਪੁਰਸਕਾਰ' ਦੇ ਸੁਪਨੇ ਨੂੰ ਸਾਕਾਰ ਕਰਨ ਲਈ ਆਪ ਜੀ ਦਾ ਸਹਿਯੋਗ ਦਰਕਾਰ ਹੈ। ਇਹ ਪੰਨਾ ਨਾਟਕ ਵਿਚ ਰੁਚੀ ਲੈਣ ਵਾਲੇ ਸੁਹਿਰਦ ਸੱਜਣਾਂ ਤੋਂ ਇਲਾਵਾ ਫੁੱਲ ਸਾਹਿਬ ਦੇ ਕੇਵਲ ਉਨ੍ਹਾਂ ਸ਼ਰਧਾਲੂਆਂ ਅਤੇ ਨੂੰ ਵੀ ਸੰਬੋਧਿਤ ਹੈ ਜਿਹੜੇ ਉਨ੍ਹਾਂ ਦੇ ਸਿਰੜ ਅਤੇ ਕੰਮ ਦੀ ਕਦਰ ਕਰਦੇ ਹਨ। 'ਮੰਚਣ ਆਰਟਸ ਐਂਡ ਰੀਸਰਚ ਸੈਂਟਰ' ਦੇ ਫੈਸਲੇ ਅਨੁਸਾਰ Dr. Phul Memorial Manchan Award ਦੇ ਨਾਮ ਅਧੀਨ ਪੰਜਾਬ ਨੈਸ਼ਨਲ ਬੈਂਕ ਪਲਸੌਰਾ (ਚੰਡੀਗੜ੍ਹ) ਵਿਚ ਇਕ ਸਥਾਈ ਫਿਕਸਡ ਡਿਪਾਜ਼ਿਟ ਅਕਾਊਂਟ ਖੋਲਿਆ ਜਾਵੇਗਾ

ਜਿਸ ਵਿਚ ਸੈਂਟਰ ਪੰਜ ਹਜ਼ਾਰ ਰੁਪਏ ਦਾ ਹਿੱਸਾ ਪਾਵੇਗਾ। ਪਰੰਤੂ ਇਨ੍ਹਾਂ ਸਕੀਮਾਂ ਨੂੰ ਨਿਯਮਿਤ ਰੂਪ ਵਿਚ ਚਲਾਉਣ ਲਈ ਲਗਭਗ ਡੇਢ ਲੱਖ ਰੁਪਏ ਦੀ ਅਵੱਸ਼ਕਤਾ ਹੈ। ਪੁਰਸਕਾਰ ਦੀ ਰਾਸ਼ੀ ਅਤੇ ਬਾਕੀ ਸਾਰੇ ਪ੍ਰਬੰਧ ਇਸ ਰਕਮ ਦੇ ਵਿਆਜ ਨਾਲ ਹੀ ਚਲਾਏ ਜਾਣਗੇ। ਇਹ ਸਥਾਈ ਖਾਤਾ ਹੋਵੇਗਾ ਜਿਸ ਨੂੰ ਬੰਦ ਨਹੀਂ ਕੀਤਾ ਜਾਵੇਗਾ।

ਆਪ ਜੀ ਨੂੰ ਬੇਨਤੀ ਹੈ ਕਿ ਆਪ ਆਪਣੀ ਸਮਰਥਾ ਮੁਤਾਬਿਕ 1000/- ਜਾਂ ਵਧੇਰੇ ਰਾਸ਼ੀ **Dr. Phul Memorial Manchan Award** ਦੇ ਨਾਂ ਤੇ ਕਰਾਸਡ ਡਰਾਫਟ ਜਾਂ ਚੈੱਕ ਰਾਹੀਂ ਭੇਜਣ ਦੀ ਕ੍ਰਿਪਾ ਕਰੋ। ਹੋ ਸਕਦਾ ਹੈ ਅਸੀਂ ਨਾਟਕ ਅਤੇ ਫੁੱਲ ਸਾਹਿਬ ਦੇ ਸਾਰੇ ਪ੍ਰਸ਼ੰਸਕਾਂ ਤਕ ਖੁਦ ਨਾ ਪਹੁੰਚ ਸਕੀਏ। ਜੇ ਤੁਸੀਂ ਕਿਸੇ ਅਜਿਹੇ ਸ਼ਖਸ ਤੋਂ ਜਾਣੂੰ ਹੋ ਤਾਂ ਉਸ ਨੂੰ ਵੀ ਇਸ ਕਾਰਜ ਵਿਚ ਸ਼ਾਮਿਲ ਕਰਨ ਦੀ ਕਿਰਪਾ ਕਰੋ। ਅਸੀਂ ਆਪ ਜੀ ਦੀ ਉਦਾਰਤਾ ਦਾ ਯੋਗ ਧੰਨਵਾਦ ਵੀ ਸ਼ਾਇਦ ਨਾ ਕਰ ਸਕੀਏ ਪਰੰਤੂ ਸਾਰੇ ਸਮਾਗਮਾਂ ਸਮੇਂ ਜਾਰੀ ਕੀਤੇ ਜਾਣ ਵਾਲੇ ਸਾਹਿਤ ਵਿਚ ਆਪ ਜੀ ਦੇ ਸਹਿਯੋਗ ਨੂੰ ਲਿਖਤ ਰੂਪ ਵਿਚ ਹਰ ਸਾਲ ਜ਼ਰੂਰ ਯਾਦ ਕੀਤਾ ਜਾਇਆ ਕਰੇਗਾ।

ਅਸੀਂ ਭਾਵੇਂ ਇਸ ਪ੍ਰਾਜੈਕਟ ਵਾਸਤੇ ਬਹੁਤ ਆਸ਼ਾਵਾਨ ਹਾਂ, ਫ਼ਿਰ ਵੀ ਵਿਸ਼ਵਾਸ ਦੁਆਉਂਦੇ ਹਾਂ ਕਿ ਜੇ ਅਸੀਂ ਉਪਰੋਕਤ ਨਿਸ਼ਾਨੇ ਨੂੰ ਪ੍ਰਾਪਤ ਕਰਨ ਵਿਚ ਕਿਸੇ ਵੀ ਕਾਰਨ ਕਾਮਯਾਬ ਨਾ ਹੋ ਸਕੇ ਤਾਂ ਆਪ ਜੀ ਦਾ ਚੈੱਕ/ਡਰਾਫਟ ਧੰਨਵਾਦ ਸਹਿਤ ਵਾਪਿਸ ਭੇਜ ਦਿੱਤਾ ਜਾਵੇਗਾ।

## ਅਪੀਲ

ਸਾਡੀ ਰਾਏ ਵਿਚ ਇਹ ਇਕ ਨੇਕ ਕਾਰਜ ਹੈ ਅਤੇ ਯੋਗ ਤੇ ਅਰਪਿਤ ਲੋਕਾਂ ਦੇ ਹੱਥਾਂ ਨੇ ਇਸ ਟੀਚੇ ਨੂੰ ਨੇਪਰੇ ਚਾੜ੍ਹਨ ਦੀ ਜ਼ਿੰਮੇਵਾਰੀ ਲਈ ਹੈ। ਅਸੀਂ ਅਪੀਲ ਕਰਦੇ ਹਾਂ ਕਿ ਆਪਜੀ ਆਪਣੇ ਜਾਂ ਆਪਣੀ ਸੰਸਥਾ ਵੱਲੋਂ ਉਪਰਲੇ ਪੱਤਰ ਅਨੁਸਾਰ ਵੱਧ ਤੋਂ ਵੱਧ ਆਰਥਿਕ ਅਤੇ ਦੂਜਾ ਸਹਿਯੋਗ ਦਿਓ।

| | | |
|---|---|---|
| ਸੰਤ ਸਿੰਘ ਸੇਖੋਂ | ਹਰਭਜਨ ਸਿੰਘ (ਦਿੱਲੀ) | ਅਤਰ ਸਿੰਘ |
| ਪ੍ਰੀਤਮ ਸਿੰਘ ਸਫ਼ੀਰ | ਪ੍ਰੀਤਮ ਸਿੰਘ (ਪ੍ਰੋ) | ਕਰਤਾਰ ਸਿੰਘ ਦੁੱਗਲ |
| ਸੁਜਾਨ ਸਿੰਘ | ਅਜੀਤ ਕੌਰ | ਗੁਲਜ਼ਾਰ ਸਿੰਘ ਸੰਧੂ |
| ਸੰਤੋਖ ਸਿੰਘ ਧੀਰ | ਸ.ਸ. ਅਮੋਲ | ਗੁਰਦਿਆਲ ਸਿੰਘ (ਜੈਤੋ) |
| ਪ੍ਰਿਥੀਪਾਲ ਸਿੰਘ ਕਪੂਰ | ਨਰਿੰਦਰਪਾਲ ਸਿੰਘ | ਗੁਰਦਿਆਲ ਸਿੰਘ ਖੋਸਲਾ |
| ਬਰਜਿੰਦਰ ਸਿੰਘ (ਅਜੀਤ) | ਕਾਨ੍ਹਾ ਸਿੰਘ (ਸ੍ਰੀ ਮਤੀ) | ਤੇਰਾ ਸਿੰਘ ਚੰਨ |
| ਰਮਾ ਰਤਨ | ਹਰਭਜਨ ਹਲਵਾਰਵੀ (ਟ੍ਰਿਬਿਊਨ) | ਦੀਵਾਨ ਸਿੰਘ |
| ਗੁਰਚਰਨ ਸਿੰਘ ਜਸੂਜਾ | ਜਗਦੀਸ਼ ਫਰਿਆਦੀ | ਜਗਬੀਰ ਸਿੰਘ |
| ਕਿਰਪਾਲ ਸਿੰਘ ਕਸੇਲ | ਮਹੀਪ ਸਿੰਘ | ਪਿਆਰਾ ਸਿੰਘ ਭੋਗਲ |
| ਤੇਜਵੰਤ ਮਾਨ | ਜਸਬੀਰ ਭੁੱਲਰ | ਜਗਜੀਤ ਸਿੰਘ (ਨਵਾਂ ਜ਼ਮਾਨਾ) |
| ਪ੍ਰੀਤਮ ਸਿੰਘ (ਆਰਸੀ) | ਪ੍ਰਮਿੰਦਰ ਸਿੰਘ (ਲੁਧਿਆਣਾ) | ਚਰਨ ਦਾਸ ਸਿ |
| ਸਤਿੰਦਰ ਸਿੰਘ ਨੂਰ | ਗੁਰਭਗਤ ਸਿੰਘ | ਕੇਸਰ ਸਿੰਘ ਕੇ |

**ਆਤਮਜੀਤ** (ਪ੍ਰਧਾਨ) **ਗੁਰਸ਼ਰਨ ਸਿੰਘ** (ਕੁਆਰਡ

MANCHAN-16

**A Book Series of Drama & Theatre**

**A Publication of Manchan Arts & Research Centre (Regd.)**

**225, Phase VI Mohali-160055**



ਰਮਾ ਰਤਨ ਦਾ ਨਾਟਕ : ਉੱਠੀਂ ਵੇ ਮਿਰਜ਼ਿਆ ਸੁੱਤਿਆ

ਤਸਵੀਰ ਦਾ ਤੀਜਾ ਪਾਸਾ : ਨਾਦਿਰਾ ਜ਼ਹੀਰ ਬੱਬਰ

ਜੇ. ਐਨ. ਕੌਸ਼ਲ ਦਾ ਲੇਖ : ਕੀ ਭਾਰਤੀ ਥੀਏਟਰ ਸੰਕਟ ਦਾ ਸ਼ਿਕਾਰ ਹੈ ?

ਗੁਰਸ਼ਰਨ ਸਿੰਘ ਦੇ ਵਿਚਾਰ : ਸਟੇਟ ਅਤੇ ਥੀਏਟਰ ਦਾ ਰਿਸ਼ਤਾ

ਮੇਰੀ ਰਚਨਾ-ਪ੍ਰਕਿਰਿਆ : ਹਰਸਰਨ ਸਿੰਘ

ਵਿਊ-ਰੀਵਿਊ, ਪ੍ਰੋਡਕਸ਼ਨਾਂ ਅਤੇ ਹੋਰ ਸਥਾਈ ਕਾਲਮ

ਛਾਪਕ : ਚਨਾਬ ਪ੍ਰਿੰਟਿੰਗ ਸੈਂਟਰ 1690, ਫੇਜ਼-7, ਐਸ. ਏ. ਐਸ. ਨਗਰ (ਮੋਹਾਲੀ)